

# ਭਾਈ ਦਿੱਤ ਸਿੰਘ ਪੱਤ੍ਰਿਕਾ

20/- ਸਾਲ 2 ਅੰਕ 18 ਜੂਨ 2011 (ਮਾਸਿਕ, ਪੰਜਾਬੀ)

## ਜੂਨ 1984 ਦਾ ਖੂਨੀ ਸਾਕਾ-

## ਸਿੱਖ ਇਤਿਹਾਸ ਦੇ ਲਾਲ ਸੁਰਖ ਪੰਨਿਆਂ 'ਤੇ ਅੱਜ ਵੀ ਤਰੋ-ਤਾਜ਼ਾ ਹੈ, ਪਰ ਕੌਮ ਨੇ ਕੀ ਸਿੱਖਿਆ..........?





# ਪੱਤ੍ਰਿਕਾ ਨਾਲ ਜੁੜੇ ਕੁਝ ਖਾਸ ਲੇਖਕ ਤੇ ਕਵੀ


ਡਾ. ਹਰਚੰਦ ਸਿੰਘ ਸਰਹਿੰਦੀ (ਸ਼੍ਰੋਮਣੀ ਸਾਹਿਤਕਾਰ)


ਪ੍ਰੋ. ਜਸਵੰਤ ਸਿੰਘ ਕੈਲਵੀ (ਹਰਫਨਮੌਲਾ ਮਹਾਨ ਕਵੀ)


ਸ. ਮੇਵਾ ਸਿੰਘ ਚਾਰ ਮੂਏ ਤੋ ਕਿਆ ਭਇਆ ਲੜੀਵਾਰ ਦਾ ਲੇਖਕ


ਗਿਆਨੀ ਭਗਵਾਨ ਸਿੰਘ ਲੜੀਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ ਦਾ ਲੇਖਕ


ਡਾ ਕਰਨੈਲ ਸਿੰਘ ਸੋਮਲ


ਡਾ ਇੰਦਰਜੀਤ ਸਿੰਘ ਗੋਗੋਆਣੀ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਗੁਰਮੇਲ ਸਿੰਘ ਖਾਲਸਾ


ਸ ਇੱਕਵਾਕ ਸਿੰਘ ਪੱਟੀ


ਸ. ਰਣਜੀਤ ਸਿੰਘ ਸਿਧੂ


ਸ. ਹਰਬੰਸ ਸਿੰਘ ਸ਼ਾਨ


ਸ. ਅਮਰੀਕ ਸਿੰਘ ਤਲਵੰਡੀ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:2 | ਜੂਨ:2011 | ਅੰਕ :18




## ਤਤਕਰਾ




**ਮਾਇਆ ਭੇਜਣ ਲਈ ਪਤਾ:-**
ਸੰਪਾਦਕ , ਭਾਈ ਦਿੱਤ ਸਿੰਘ ਪੱਤ੍ਰਿਕਾ,
A/C : 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।





ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

website:- www.bhaiditsinghpatrika.com

ਇੱਕ ਕਾਪੀ 20/-

ਚੰਦਾ ਭੇਜਣ ਦਾ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com

ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਜੂਨ 1984 ਦਾ ਖ਼ੂਨੀ ਸਾਕਾ- ਸਿੱਖ ਇਤਿਹਾਸ ਦੇ ਲਾਲ ਸੁਰਖ ਪੰਨਿਆਂ 'ਤੇ ਅੱਜ ਵੀ ਤਰੋ-ਤਾਜ਼ਾ ਹੈ, ਪਰ ਕੌਮ ਨੇ ਕੀ ਸਿਖਿਆ?

ਪ੍ਰਿੰ. ਨਸੀਬ ਸਿੰਘ ਸੇਵਕ

13 ਅਪ੍ਰੈਲ 1978 ਨੂੰ ਵਿਸਾਖੀ ਵਾਲੇ ਦਿਨ ਨਿਰੰਕਾਰੀਆਂ ਵੱਲੋਂ 13 ਸਿੰਘਾਂ ਨੂੰ ਸ਼ਹੀਦ ਕਰ ਦੇਣ ਦੀ ਘਟਨਾਂ ਸਿੱਖ ਕੌਮ ਲਈ ਇੱਕ ਵੱਡੀ ਵੰਗਾਰ ਸੀ- ਚਣੌਤੀ ਸੀ, ਜਿਸ ਦੇ ਨਤੀਜੇ ਵਜੋਂ ਇਕ ਸੱਚੇ ਸੁੱਚੇ ਧਾਰਮਿਕ ਵਿਅਕਤੀ-ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂ ਵਾਲਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮੇ ਨੂੰ ਪ੍ਰਵਾਨ ਕਰਦਿਆਂ ਜੁਲਮ ਦੇ ਟਾਕਰੇ ਲਈ ਕੌਮ ਨੂੰ ਹਲੂਣਿਆ। ਲਗਭਗ ਡੇਢ ਦਹਾਕੇ ਦੇ ਗਹਿਮਚ ਭਰਾ ਮਾਰੂ ਯੁੱਧ ਨੇ ਕਈ ਰੂਪ ਧਾਰੇ। ਪੰਜਾਬ ਦੇ ਬਹੁਤ ਸਾਰੇ ਨੌਜਵਾਨ, ਬੁੱਢੇ, ਬੱਚੇ, ਇਸਤਰੀਆਂ ਨੂੰ ਜਾਨਾਂ ਗੁਆਉਣੀਆਂ ਪਈਆਂ। ਅਕਾਲੀਆਂ ਵੱਲੋਂ ਧਰਮ ਯੁੱਧ ਮੋਰਚਾ ਸ਼ੁਰੂ ਕੀਤਾ ਗਿਆ। ਕਈ ਲਹਿਰਾਂ ਚਲੀਆਂ, ਖਾੜਕੂ ਜਥੇਬੰਦੀਆਂ ਨੇ ਜਨਮ ਲਿਆ, ਆਪਾ-ਧਾਪੀ, ਲੁੱਟਾਂ-ਖੋਹਾਂ, ਮਾਰੋ-ਮਾਰੀ, ਹਿੰਦੂਆਂ ਦੇ ਕਤਲ, ਸਿੱਖਾਂ ਦੇ ਕਤਲ, ਨਿਰੰਕਾਰੀ ਬਾਬੇ ਗੁਰਬਚਨ ਸਿੰਘ ਦਾ ਕਤਲ ਆਦਿ, ਬਹੁਤ ਕੁਝ ਅਜੇਹਾ ਅਣਹੋਣਾ ਵਾਪਰਿਆ ਕਿ ਅੱਜ ਵੀ ਯਾਦ ਕਰਦਿਆਂ ਲੂੰ ਕੰਡੇ ਖੜੇ ਹੋ ਜਾਂਦੇ ਹਨ। ਇਹ ਅਣ-ਕਿਆਸੀ ਲੜਾਈ ਦਿਨ ਪ੍ਰਤੀ ਦਿਨ ਏਨੀ ਪੇਚੀਦਾ ਹੁੰਦੀ ਗਈ ਕਿ ਕਿਸੇ ਦੇ ਕੁੱਝ ਵੱਸ ਨਾ ਰਿਹਾ ਤੇ ਆਖਰ ਸਿਆਸਤ ਨੇ ਇਸ ਨੂੰ ਆਪਣੀ ਜਕੜ ਵਿੱਚ ਲੈ ਲਿਆ ਜਿਸ ਦੇ ਨਤੀਜੇ ਵਜੋਂ ਜੂਨ 1984 ਦੇ ਪਹਿਲੇ ਹਫਤੇ ਸਿੱਖਾਂ ਦੇ ਸਭ ਤੋਂ ਪਵਿੱਤਰ ਧਾਰਮਿਕ ਅਸਥਾਨ, ਸ੍ਰੀ ਹਰਿਮੰਦਰ ਸਾਹਿਬ, ਤੇ ਸਿੱਖਾਂ ਦੀ ਸਰਵ ਉੱਚ ਨਿਆਂ ਪਾਲਿਕਾ ਸ੍ਰੀ ਅਕਾਲ ਤਖਤ ਸਾਹਿਬ 'ਤੇ ਆਪਣੇ ਹੀ ਦੇਸ਼ ਦੀਆਂ ਫੌਜਾਂ ਨੇ, ਟੈਂਕਾਂ, ਤੇ ਤੋਪਾਂ ਨਾਲ ਹਮਲਾ ਬੋਲ ਦਿਤਾ, ਤਿੰਨ-ਚਾਰ ਦਿਨ ਘਮਸਾਨ ਦਾ ਯੁੱਧ ਹੋਇਆ। ਮੋਰਚਿਆਂ ਤੇ ਬੈਠੇ ਸਿੰਘਾਂ ਨੇ ਵਾਹ ਲਗਦੀ ਮੁਕਾਬਲਾ ਕੀਤਾ, ਸ਼ਹੀਦੀਆਂ ਪਾਈਆਂ, ਹਰਿਮੰਦਰ ਸਾਹਿਬ ਗੋਲੀਆਂ ਨਾਲ ਬਿੰਨ੍ਹਿਆ ਗਿਆ। ਅਕਾਲ ਤਖਤ ਢਹਿ-ਢੇਰੀ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਪੁਰਬ ਤੇ ਆਈਆਂ ਸ਼ਰਧਾਲੂ ਸੰਗਤਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ। ਸੰਤ ਭਿੰਡਰਾਂ ਵਾਲੇ, ਭਾਈ ਅਮਰੀਕ ਸਿੰਘ, ਤੇ ਭਾਈ ਸੁਬੇਗ ਸਿੰਘ ਸ਼ਹੀਦ ਹੋ ਗਏ, ਪਰ ਧਰਮ ਯੁੱਧ ਮੋਰਚੇ ਦੇ ਮੁੱਖ ਆਗੂ ਹੱਥ ਖੜੇ ਕਰਕੇ ਫੌਜ ਦੀ ਛਤਰ-ਛਾਇਆ ਹੇਠ ਸੁਰਖਿਅਤ ਬਾਹਰ ਆ ਗਏ ਸਨ ਤੇ ਹਜਾਰਾਂ ਮਾਸੂਮਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਅੱਜ ਵੀ ਰਾਜ ਗੱਦੀਆਂ ਦਾ ਆਨੰਦ ਮਾਣਦੇ ਆ ਰਹੇ ਹਨ ਤੇ ਰਾਜਨੀਤਕ ਖੇਡਾਂ ਖੇਡਦੇ ਆ ਰਹੇ ਹਨ।

ਇਹ ਸੱਚ ਹੈ ਕਿ ਦਰਬਾਰ ਸਾਹਿਬ ਤੇ ਇਹ ਪਹਿਲਾ ਹਮਲਾ ਨਹੀਂ ਸੀ। ਹਮਲੇ ਪਹਿਲਾਂ ਵੀ ਹੋਏ ਪਰ ਉਹ ਭਾਰਤ ਦੇ ਦੁਸ਼ਮਣਾਂ ਵੱਲੋਂ ਕੀਤੇ ਗਏ ਸਨ ਪਰ ਸਿਤਮ ਦੇ ਸਿਖਰ ਦੀ ਉਦੋਂ ਹੱਦ ਹੋ ਗਈ ਜਦੋਂ ਹਿੰਦੂਸਤਾਨ ਦੀਆਂ ਫੌਜਾਂ ਨੇ ਆਪਣੇ ਹੀ ਇਕ ਸੂਬੇ ਦੇ ਪਵਿੱਤਰ ਅਸਥਾਨ 'ਤੇ ਹਮਲਾ ਕਰਕੇ ਜਗੋਂ ਤੇਰਵੀਂ ਕਰ ਵਿਖਾਈ। ਹੋਰ ਤਾਂ ਹੋਰ ਭਾਰਤ ਦਾ ਰਾਸ਼ਟਰਪਤੀ ਵੀ ਉਸ ਸਮੇਂ ਪੰਜਾਬੀ ਸਰਦਾਰ, ਗਿਆਨੀ ਜੈਲ ਸਿੰਘ ਸੀ। ਦੇਸ਼ ਦੀ ਪ੍ਰਧਾਨ ਮੰਤਰੀ ਅੰਤਰਰਾਸ਼ਟਰੀ ਪੱਧਰ ਦੀ ਔਰਤ ਸ਼੍ਰੀਮਤੀ ਇੰਦਰਾ ਗਾਂਧੀ ਸੀ, ਜਿਸ ਨੇ ਰਾਜਨੀਤਕ ਖੇਡ ਖੇਡਦਿਆਂ ਇਹ ਕਾਰਾ ਕੀਤਾ ਸੀ। ਏਡੀ ਵੱਡੀ ਨੇਤਾ ਦੀ ਇਹ ਜ਼ਿੰਦਗੀ ਦੀ ਸਭ ਤੋਂ ਵੱਡੀ ਰਾਜਨੀਤਕ ਭੁੱਲ ਸੀ, ਜ਼ਿੰਦਗੀ ਦਾ ਬਹੁਤ ਵੱਡਾ ਪਾਪ ਸੀ, ਜਿਸ ਦਾ ਖ਼ਮਿਆਜਾ ਉਸ ਨੂੰ 6 ਮਹੀਨਿਆਂ ਦੇ ਅੰਦਰ-ਅੰਦਰ ਹੀ ਉਦੋਂ ਭੁਗਤਣਾਂ ਪੈ ਗਿਆ ਜਦੋਂ ਉਸ ਦੇ ਆਪਣੇ ਹੀ ਸਭ ਤੋਂ ਚਹੇਤੇ ਸੁਰਖਿਆ ਅਮਲੇ ਦੇ ਸਿੱਖ ਸਰਦਾਰਾਂ ਨੇ ਦਰਬਾਰ ਸਾਹਿਬ ਤੇ ਕੀਤੇ

ਹਮਲੇ ਦਾ ਦਰਦ ਨਾ ਸਹਾਰਦੇ ਹੋਏ, ਆਪਣੀਆਂ ਜਾਨਾਂ ਦੀ ਪਰਵਾਹ ਨਾ ਕਰਦੇ ਹੋਏ, 31 ਅਕਤੂਬਰ 1984 ਨੂੰ 9.30 ਦੇ ਕਰੀਬ ਸੁਰੱਖਿਆ ਕਰਨ ਵਾਲੀਆਂ ਬੰਦੂਕਾਂ ਨਾਲ ਹੀ ਪਲਾਂ ਵਿੱਚ ਮਾਰ-ਮੁਕਾ ਦਿੱਤਾ ਸੀ। ਇਹ ਕੁਦਰਤ ਦਾ ਕ੍ਰਿਸ਼ਮਾਂ ਸੀ। ਪਰ ਇਸ ਕ੍ਰਿਸ਼ਮੇ ਨੇ ਦਿੱਲੀ ਸਮੇਤ ਹੋਰ ਸ਼ਹਿਰਾਂ ਵਿੱਚ ਸਿੱਖਾਂ ਨੂੰ ਇਸ ਤਰ੍ਹਾਂ ਕੋਹ-ਕੋਹ ਕੇ ਮਾਰਿਆ, ਜੋ ਸ਼ਬਦਾਂ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ।

26 ਸਾਲ ਬੀਤ ਚੁੱਕੇ ਹਨ, ਜ਼ਖ਼ਮ ਅੱਲ੍ਹੇ ਦੇ ਅੱਲ੍ਹੇ ਹਨ। ਮਜ਼ਲੂਮਾਂ ਨੂੰ ਇਨਸਾਫ ਨਹੀਂ ਮਿਲਿਆ। ਕੁੱਝ ਕੁ ਦਰਦਮੰਦ ਲੋਕ ਤੇ ਐਡਵੋਕੇਟ ਕਾਰਜ ਕਰ ਰਹੇ ਹਨ ਪਰ ਕੁਝ ਰਾਜਨੀਤਕ ਪਾਰਟੀਆਂ ਅੱਜ ਤੱਕ ਸਮੇਂ ਮੁਤਾਬਿਕ ਲੋਕਾਂ ਨੂੰ ਭੜਕਾ ਕੇ ਵੋਟਾਂ ਵਟੋਰਦੀਆਂ ਆ ਰਹੀਆਂ ਹਨ, ਜਿਨ੍ਹਾਂ ਵਿੱਚ ਮੋਹਰੀ ਰੋਲ ਅਕਾਲੀ ਦਲ (ਬ) ਦਾ ਹੈ ਜੋ ਕਿ ਹਰ 5 ਸਾਲ ਬਾਅਦ ਵੋਟਾਂ ਦੇ ਪਿੜ ਵਿੱਚ ਨਵੰਬਰ 84 ਦੇ ਦੰਗਿਆਂ ਦਾ ਝੰਡਾ ਗੱਡ ਦਿੰਦੇ ਹਨ। ਇਸ ਤੋਂ ਮੁਨਕਰ ਨਹੀਂ ਹੋ ਸਕਦੇ ਕੇ ਦੋਸ਼ੀਆਂ ਨੂੰ ਸਜਾਵਾਂ ਨਹੀਂ ਮਿਲੀਆਂ, ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਅਕਾਲੀ ਦਲ ਨੇ ਇਸ ਅਹਿਮ ਕਾਰਜ ਵਿੱਚ ਕਿਹੜਾ ਅਹਿਮ ਰੋਲ ਅਦਾ ਕੀਤਾ ਹੈ? ਦੂਜੀ ਵਾਰ ਪੰਜਾਬ ਵਿੱਚ ਸਰਕਾਰ ਚੱਲ ਰਹੀ ਹੈ, 5 ਸਾਲ ਕੇਂਦਰ ਵਿੱਚ ਬੀ.ਜੇ.ਪੀ ਨਾਲ ਭਾਈਵਾਲ ਰਿਹਾ ਹੈ, ਉਦੋਂ ਕਿਉਂ ਨਹੀਂ ਝੰਡਾ ਚੁਕਿਆ? ਜਾਂ ਭਾਈਵਾਲ ਹੋਣ ਦਾ ਫਾਇਦਾ ਉਠਾਇਆ? ਨਹੀਂ-ਨਹੀਂ-ਨਹੀਂ ਇਹ ਬਿਲਕੁਲ ਨਹੀਂ ਹੋ ਸਕਦਾ। ਪਹਿਲੀ ਗੱਲ ਤਾਂ ਇਹ ਕਿ ਬੀ ਜੇ ਪੀ ਨੂੰ ਇਹ ਕਦੇ ਵੀ ਮਨਜ਼ੂਰ ਨਹੀਂ ਹੋ ਸਕਦਾ ਕਿਉਂਕਿ ......?

ਦੂਜੇ, ਬਾਦਲ ਸਾਹਿਬ ਨੇ ਇਹ ਅਨੋਖੀ ਸਾਂਝ ਸਿਰਫ ਆਪਣੀ ਮੁੱਖ ਮੰਤਰੀ ਦੀ ਕੁਰਸੀ ਕਾਇਮ ਰੱਖਣ ਲਈ ਪਾਈ ਹੋਈ ਹੈ ਨਾ ਕਿ ਸਿੱਖਾਂ ਜਾਂ ਪੰਜਾਬੀਆਂ ਦੇ ਮਸਲੇ ਹੱਲ ਕਰਨ ਲਈ। ਹੋਰ ਤਾਂ ਹੋਰ ਦਰਬਾਰ ਸਾਹਿਬ 'ਤੇ ਹਮਲੇ ਦੀ ਮੁੱਖ ਦੋਸ਼ੀ ਤਾਂ ਕਾਂਗਰਸ ਹੈ ਤੇ ਰਹੇਗੀ ਪਰ ਸ਼੍ਰੀ ਲਾਲ ਕਿਸ਼ਨ ਅਡਵਾਨੀ ਵੀ ਘੱਟ ਕਸੂਰਵਾਰ ਨਹੀਂ ਜਿਸ ਨੇ ਆਪਣੀ ਆਤਮ ਕਥਾ ਵਿੱਚ ਇਹ ਸ਼ਰੇਆਮ ਦਰਜ ਕੀਤਾ ਹੈ ਕਿ ਇੰਦਰਾ ਗਾਂਧੀ, ਦਰਬਾਰ ਸਾਹਿਬ ਤੇ ਹਮਲਾ ਕਰਨ ਤੋਂ ਡਰਦੀ ਸੀ, ਮੈਂ ਹੀ ਉਸ ਨੂੰ ਉਕਸਾ ਕੇ ਹਮਲੇ ਲਈ ਮਜ਼ਬੂਰ ਕੀਤਾ ਸੀ। ਅਸ਼ਕੇ! ਜਾਈਏ ਬਾਦਲ ਸਾਹਿਬ ਤੇਰੀ ਸਿਆਸੀ ਖੇਡ ਦੇ, ਦੋ ਥੋੜ੍ਹੇ ਫ਼ਰਕ ਵਾਲੇ ਦੋਸ਼ੀਆਂ ਨਾਲ ਏਨੇ ਵੱਡੇ ਫਰਕ ਵਾਲਾ ਇਨਸਾਫ ਕੁੱਝ ਹਜ਼ਮ ਨਹੀਂ ਹੁੰਦਾ।

ਹਾਲਾਤਾਂ ਵਿੱਚ ਬੇਅੰਤ ਫ਼ਰਕ ਪਿਆ ਹੈ। ਕਾਫੀ ਹੱਦ ਤੱਕ ਸਿੱਖਾਂ ਨੇ ਕਾਂਗਰਸ ਨੂੰ ਮੁਆਫ ਕਰ ਦਿੱਤਾ ਹੈ। ਦੂਜੀ ਵਾਰੀ ਸਿੱਖ ਸਰਦਾਰ ਡਾ.ਮਨਮੋਹਨ ਸਿੰਘ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਦੀ ਕੁਰਸੀ ਦਿੱਤੀ ਹੋਈ ਹੈ। ਪਹਿਲੀ ਵਾਰ ਸ਼੍ਰੀਮਤੀ ਸੋਨੀਆਂ ਗਾਂਧੀ ਦੀ ਦੂਰ-ਦਰਸ਼ੀ ਸੋਚ ਨੇ ਸਿੱਖਾਂ ਦੇ ਜਖ਼ਮਾਂ ਤੇ ਮੱਲ੍ਹਮ ਲਾਉਣ ਲਈ ਪੂਰੀ ਦੁਨੀਆਂ ਨੂੰ ਚਕਾ-ਚੌਂਦ ਕਰ ਦੇਣ ਵਾਲਾ ਫੈਸਲਾ ਕੀਤਾ ਸੀ। ਦੂਜੀ ਵਾਰੀ ਫੇਰ ਪੰਜਾਬ ਸਮੇਤ ਪੂਰੇ ਹਿੰਦੁਸਤਾਨ ਨੇ ਇਸ ਮਹਾਨ ਸਿੱਖ ਸ਼ਖਸ਼ੀਅਤ ਦੀ ਕਾਰਜ-ਵਿਧੀ ਤੇ ਮੋਹਰ ਲਾਈ ਤੇ ਕਾਂਗਰਸ ਨੇ ਪ੍ਰਧਾਨ ਮੰਤਰੀ ਦੀ ਕੁਰਸੀ ਦੂਜੀ ਵਾਰ ਸਿਖਾਂ ਦੀ ਝੋਲੀ ਪਾ ਕੇ ਅਜੇਹੇ ਦਿਸਹੱਦੇ ਕਾਇਮ ਕਰ ਦਿਤੇ ਜੋ ਦੇਸ਼ ਦੀ ਹੋਰ ਕੋਈ ਵੀ ਪਾਰਟੀ ਕਦੇ ਵੀ ਨਹੀਂ ਕਰ ਸਕੇਗੀ। ਡਾ ਮਨਮੋਹਨ ਸਿੰਘ ਦੀ ਸੁਹਿਰਦ ਨੀਤੀ ਮੁਤਾਬਿਕ ਕਾਂਗਰਸ ਵੱਲੋਂ ਤਾਂ ਮੁਆਫੀ ਮੰਗ ਵੀ ਲਈ ਗਈ ਹੈ ਪਰ ਸ਼੍ਰੀ ਲਾਲ ਕਿਸ਼ਨ ਅਡਵਾਨੀ ਵੱਲੋਂ ਅਜੇਹਾ ਤਾਂ ਸ. ਬਾਦਲ ਹੀ ਕਰਵਾ ਸਕਦੇ ਹਨ ਜਿਸ ਬਾਰੇ ਸੁਪਨੇ ਵਿੱਚ ਵੀ ਸੋਚਿਆ ਨਹੀਂ ਜਾ ਸਕਦਾ।

ਜੂਨ 1984 ਦੇ ਖੂਨੀ ਸਾਕੇ ਦੇ 27ਵੇਂ ਸਾਲ ਵਿੱਚ ਪੈਰ ਧਰਦਿਆਂ ਇਹ ਸਵਾਲ ਪੈਦਾ ਹੁੰਦਾ ਹੈ ਕਿ ਸਿੱਖ ਕੌਮ ਨੇ ਇਸ ਤੋਂ ਕੀ ਸਬਕ ਸਿਖਿਆ? ਬਹੁਤ ਸਾਰੇ ਪ੍ਰਸ਼ਨ ਜਵਾਬ ਮੰਗ ਰਹੇ ਹਨ। ਇਹ ਸਥਿਤੀ ਪੈਦਾ ਕਿਉਂ ਹੋਈ? ਕਿਸ ਦਾ ਮੁੱਖ ਦੋਸ਼ ਹੈ? ਧਰਮ ਯੁੱਧ ਮੋਰਚੇ ਨੇ ਹਾਲਾਤਾਂ ਦੀ ਨਜ਼ਾਕਤ ਤੋਂ ਕੰਮ ਕਿਉਂ ਨਹੀਂ ਲਿਆ? ਸਿੱਖਾਂ ਦੇ ਹਿਰਦੇ ਅਜੇ ਤੱਕ ਵਲੂੰਦਰੇ ਪਏ ਹਨ। ਹਜਾਰਾਂ ਦੀ ਗਿਣਤੀ ਵਿੱਚ ਜਾਨਾਂ ਇਸ ਘਟਨਾ-ਕਰਮ ਦੀ ਭੇਂਟ ਚੜ੍ਹੀਆਂ ਹਨ, ਪਰ ਇਹ ਸਚਾਈ ਹੈ ਕਿ ਜਾਨ ਭਾਵੇਂ ਸਿੱਖ ਦੀ ਗਈ ਹੈ ਭਾਵੇਂ ਹਿੰਦੂ ਦੀ ਆਖਰ ਹੈ ਤਾਂ ਉਹ ਪੰਜਾਬੀ ਸੀ। ਪੰਜਾਬੀਅਤ ਤੇ ਪੰਜਾਬੀ ਭਾਈਚਾਰੇ ਦਾ ਘਾਣ ਹੋਇਆ ਹੈ। ਪੰਜਾਬੀ ਸਭਿਆਚਾਰ ਦੀਆਂ ਤੰਦਾਂ ਉਲਝ ਕੇ ਰਹਿ ਗਈਆਂ ਸਨ। ਹਿੰਦੂ-ਸਿੱਖ ਸਾਂਝ ਦੀਆਂ ਸ਼ਰੇਆਮ ਧੱਜੀਆਂ ਉਡਾਈਆਂ ਗਈਆਂ, ਜਦ ਕਿ ਅੱਜ ਵੀ ਪੰਜਾਬ ਦੀ ਧਰਤੀ ਦੇ ਅਸਲ ਵਸਿੰਦਿਆਂ ਦੀ ਸਾਂਝ ਬੇਹੱਦ ਪਕੇਰੀ ਹੈ, ਇਸ ਦੀ ਮਿਸਾਲ ਏਨੇ ਘਮਸਾਨ ਤੋਂ ਬਾਅਦ ਅੱਜ ਵੀ ਵੇਖ ਸਕਦੇ ਹਾਂ।

ਦਰਅਸਲ ਅਸੀਂ ਇਹ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰ ਰਹੇ ਕਿ ਕੁੱਝ ਗੁਪਤ ਏਜੰਸੀਆਂ ਸਾਡੇ ਸੂਬੇ ਦੀ ਏਕਤਾ ਤੇ

ਖੁਸ਼ਹਾਲੀ ਨੂੰ ਤਹਿਸ-ਨਹਿਸ ਕਰਨ 'ਤੇ ਲੱਗੀਆਂ ਹੋਈਆਂ ਹਨ।

ਜੇ ਅੱਜ ਦੇ ਸਿੱਖ ਭਾਈਚਾਰੇ ਦੀ ਗੱਲ ਕਰੀਏ ਤਾਂ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਹੋਵੇਗੀ ਕਿ ਇਸ ਨੇ ਅਜੇ ਤੱਕ ਉਪਰੋਕਤ ਮਾੜੇ ਦੌਰ ਤੋਂ ਕੁਝ ਨਹੀਂ ਸਿਖਿਆ। ਅੱਜ ਵੀ ਉਹ ਇਕਠਿਆਂ ਤੁਰਨ ਦੀ ਬਜਾਏ ਅਜੇਹੇ ਰਾਜਨੀਤਕ ਲੋਕਾਂ ਦੇ ਇਸ਼ਾਰਿਆਂ ਮੁਤਾਬਕ ਕੰਮ ਕਰ ਰਿਹਾ ਹੈ, ਜੋ ਇਹ ਕਦੀ ਨਹੀਂ ਚਾਹੁੰਦੇ ਕਿ ਸਿੱਖ ਭਾਈਚਾਰਾ ਸਿੱਖੀ ਦੇ ਸਿਧਾਤਾਂ ਨੂੰ ਕਾਇਮ ਰੱਖ ਸਕੇ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅੱਜ ਸਿੱਖ ਕੌਮ ਵੱਖ ਵੱਖ ਗਰੁੱਪਾਂ ਵਿੱਵ ਵੰਡੀ ਹੋਈ ਹੈ ਹੱਰ ਇੱਕ ਆਪਣੀ 2 ਡਫਲੀ ਵਜਾ ਰਿਹਾ ਹੈ। ਗੁਰੂ ਦੇ ਸਿਧਾਤਾਂ ਤੇ ਪਹਿਰਾ ਦੇਣ ਦੀ ਕਿਸੇ ਨੂੰ ਪਰਵਾਹ ਨਹੀਂ। ਸ੍ਰੋਮਣੀ ਕਮੇਟੀ ਦੀ ਕਾਰਗੁਜਾਰੀ ਪਿਛਲੇ 2 ਦਹਾਕਿਆਂ ਤੋਂ ਬੇਹੱਦ ਨਿਰਾਸ਼ਾ-ਜਨਕ ਚਲੀ ਆ ਰਹੀ ਹੈ। ਇਸ ਦੀ ਇਕ ਤਰਫਾ ਕਾਰਵਾਈ ਨੇ ਸਿੱਖਾਂ ਵਿੱਚ ਵੰਡੀਆਂ ਪਾ ਦਿੱਤੀਆਂ ਹਨ। ਨਿੱਤ ਨਵੇਂ ਵਿਵਾਦ ਖੜ੍ਹੇ ਹੋ ਰਹੇ ਹਨ ਜੋ ਕਿ ਸੋਚੀ ਸਮਝੀ ਚਾਲ ਹੈ। ਸਿੱਖਾਂ ਨੂੰ ਵੰਡ ਕੇ ਰੱਖਣ ਦਾ ਹੀਲਾ ਹੈ। ਸਿਖਾਂ ਦੀ ਸਰਵ ਉੱਚ ਨਿਆਂਪਾਲਿਕਾ, ਜਿਸ ਦਾ ਹਰ ਸਿੱਖ ਮਨ ਵਿੱਚ ਬੇਹੱਦ ਸਤਿਕਾਰ ਹੈ ਉਹ ਹੈ ਸ੍ਰੀ ਅਕਾਲ ਤਖਤ ਸਾਹਿਬ, ਪਰ ਅਫਸੋਸ ਕਿ ਪਿਛਲੇ ਕਾਫੀ ਸਮੇਂ ਤੋਂ ਇਸ ਦੇ ਸੇਵਾਦਾਰਾਂ ਦੀ ਕਾਰਗੁਜਾਰੀ 'ਤੇ ਵੀ ਪ੍ਰਸ਼ਨ ਚਿੰਨ੍ਹ ਲਗਦੇ ਆ ਰਹੇ ਹਨ। ਸਿੱਖ ਭਾਈਚਾਰੇ ਨੂੰ, ਖਾਸ ਕਰਕੇ ਬੁੱਧੀਜੀਵੀ ਵਰਗ, ਸਿੱਖ ਵਿਦਵਾਨ, ਸਿੱਖ ਜਤੇਬੰਦੀਆਂ ਨੂੰ ਮਿਲ ਬੈਠ ਕੇ ਇਸ ਦਾ ਹੱਲ ਕੱਢਣਾ ਚਾਹੀਦਾ ਹੈ, ਕਿ ਆਖਰ ਕਿਹੜੀ ਅਜੇਹੀ ਗੁਪਤ ਏਜੰਸੀ ਹੈ ਜੋ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੁਯੋਗ ਅਗਵਾਈ ਲੈਣ ਤੋਂ ਰੋਕਦੀ ਆ ਰਹੀ ਹੈ ਤੇ ਸਾਨੂੰ ਇਕੱਠਿਆਂ ਇਕੋ ਰਾਹ ਤੇ ਕਿਉਂ ਤੁਰਨ ਨਹੀਂ ਦਿੰਦੀ?

ਥੋੜ੍ਹੇ ਸ਼ਬਦਾਂ 'ਚ ਇਹ ਕਹਿਣਾ ਮੁਨਾਸਿਬ ਹੋਵੇਗਾ ਕਿ ਸਮੂਹ ਸਿੱਖ ਜਗਤ ਨੂੰ ਮੁਕੰਮਲ ਤੌਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਇਕਠਾ ਹੋ ਕੇ ਚਲਣਾ ਪਵੇਗਾ ਤੇ ਡੇਰੇਦਾਰਾਂ, ਬਾਬਿਆਂ ਤੇ ਸਿਆਸੀ ਲੋਕਾਂ ਦੀਆਂ ਚਾਲਾਂ ਤੋਂ ਬਚ ਕੇ ਰਹਿਣਾ ਪਵੇਗਾ।

9465216530

## *ਗੁਰਮਤਿ ਪ੍ਰਚਾਰਕਾਂ ਦੀ ਭਰਤੀ*

ਗੁਰਮਤਿ ਪ੍ਰਸਾਰ ਟ੍ਰੇਨਿੰਗ ਇੰਸਟੀਚਿਊਟ ਦੁਆਰਾ 10+2 ਪਾਸ ਅੰਮ੍ਰਿਤਧਾਰੀ ਪੁਰਸ਼ ਉਮੀਦਵਾਰ ਕੋਲੋਂ, ਛਪੇ ਹੋਏ ਪ੍ਰੋਫਾਰਮੇ ਤੇ ***ਸਵਾ ਦੋ ਸਾਲ ਦੇ ਕੋਰਸ ਲਈ 27-06-2011 ਤੱਕ ਅਰਜ਼ੀਆਂ ਦੀ ਮੰਗ ਕੀਤੀ ਜਾਂਦੀ ਹੈ।*** ਪ੍ਰਾਸਪੈਕਟ ਦਾ ਕਿਤਾਬਚਾ (ਜਿਸ ਵਿੱਚ ਸਾਰੀਆਂ ਸ਼ਰਤਾਂ ਦਰਜ਼ ਹਨ ਅਤੇ ਅਰਜੀ ਦਾ ਪ੍ਰੋਫਾਰਮਾ ਸ਼ਾਮਿਲ ਹੈ) ਹਾਸਲ ਕਰਨ ਲਈ ਗੁਰਮਤਿ ਪ੍ਰਸਾਰ ਭਵਨ, ਛੱਜੂ ਮਾਜਰਾ ਰੋਡ (ਸਾਹਮਣੇ ਸੰਨੀ ਇੰਨਕਲੇਵ) ਮੁੰਡੀ ਖਰੜ ਤੋਂ 30/- ਹੱਥੀਂ ਦੇ ਕੇ ਜਾਂ 50/- ਰੁਪਏ ਡਰਾਫਟ/ਮਨੀਆਡਰ ਰਾਹੀਂ ਭੇਜ ਕੇ ਪ੍ਰਾਪਤ ਕਰਨ ਲਈ ਸੰਪਰਕ ਕਰੋ।

***1. 10+2 ਤੋਂ ਵੱਧ ਯੋਗਤਾ ਵਾਲੇ ਤੇ ਹਾਰਮੋਨੀਅਮ ਤੇ ਤਬਲਾ ਆਦਿ ਯੋਗਤਾ ਰੱਖਣ ਵਾਲਿਆਂ ਨੂੰ ਪਹਿਲ ਦਿੱਤੀ ਜਾਵੇਗੀ।***

***2. ਚੁਣੇ ਗਏ ਵਿਦਿਆਰਥੀਆਂ ਨੂੰ ਕੋਰਸ ਦੌਰਾਨ ਰਿਹਾਇਸ਼ ਤੇ ਲੰਗਰ ਤੋਂ ਇਲਾਵਾ ਦੋ-ਦੋ ਵਰਦੀਆਂ ਵੀ ਦਿਤੀਆਂ ਜਾਣਗੀਆਂ।***

***3. ਕੋਰਸ ਤੋਂ ਉਪਰੰਤ ਚੁਣੇ ਗਏ ਯੋਗ ਵਿਦਿਆਰਥੀ ਨੂੰ 5000-250-6000/- ਦੇ ਸਕੇਲ ਵਿੱਚ ਨਿਯੁਕਤ ਕਰਨ ਦਾ ਯਤਨ ਕੀਤਾ ਜਾਵੇਗਾ।***

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:- **ਪ੍ਰਿੰਸੀਪਲ**

**ਗੁਰਮਤਿ ਪ੍ਰਸਾਰ ਟ੍ਰੇਨਿੰਗ ਇਨਸਟੀਚਿਊਟ**

**ਗੁਰਮਤਿ ਪ੍ਰਸਾਰ ਭਵਨ ਛੱਜੂ ਮਾਜਰਾ ਰੋਡ, ਮੁੰਡੀ ਖਰੜ,**

**0160-5006244, 9417190438, 9876177803**

## ਖ਼ਾਲਸਾ ਅਖ਼ਬਾਰ ਲਾਹੌਰ

18 ਅਗਸਤ 1899

# ਖਾਲਸਾ ਜੀ ਤੈਂ ਭੀ ਕੁਛ ਜ਼ਿੰਦਗੀ ਦਾ ਉਪਾਓ ਸੋਚਿਆ ਹੈ?

ਜਦ ਅਸੀਂ ਸੰਸਾਰ ਦੇ ਸਾਰੇ ਪਦਾਰਥਾਂ ਦੇ ਪ੍ਰੇਮ ਵੱਲ ਨਿਗਾਹ ਕਰਦੇ ਹਾਂ ਤਦ ਸਭ ਥੋਂ ਪਯਾਰੀ ਜ਼ਿੰਦਗੀ ਪਾਉਂਦੇ ਹਾਂ, ਕਯੋਂਕਿ ਜੀਵਨ ਦੇ ਵਾਸਤ ਆਦਮੀ ਅਪਨੇ ਪੁੱਤ੍ਰ, ਧਨ ਅਤੇ ਇਸਤ੍ਰੀ ਆਦਿਕ ਪਦਾਰਥਾਂ ਨੂੰ ਤਿਆਗਕੇ ਭੀ ਇਸ ਜ਼ਿੰਦਗਾਨੀ ਦੀ ਰੱਖਯਾ ਕਰਦਾ ਹੈ॥

ਕਈ ਪ੍ਰਕਾਰ ਦੀ ਬੀਮਾਰੀ ਅਤੇ ਦੁੱਖਾਂ ਕਰਕੇ ਭੀ ਦੁਖੀ ਹੋਇਆ 2 ਪੁਰਖ ਮਰਨੋਂ ਸੌ 2 ਕੋਹਾਂ ਨੱਸਦਾ ਹੈ। ਜਦ ਦਸ ਆਦਮੀ ਆਪਸ ਵਿੱਚ ਇਹ ਇਕਰਾਰ ਕਰਦੇ ਸੁਨੇ ਜਾਨ ਕਿ ਅਸੀਂ ਇੱਕ ਦੂਜੇ ਪਰ ਜਾਨ ਕੁਰਬਾਨ ਕਰਨੋਂ ਫਰਕ ਨਹੀਂ ਕਰਾਂਗੇ, ਤਦ ਓਨ੍ਹਾਂ ਦੀ ਪ੍ਰੀਛਾ ਲਈ ਜਦ ਇੱਕ ਸੱਪ ਲਿਆਕੇ ਉਨ੍ਹਾਂ ਵਿੱਚ ਸੁੱਟਦੇਈਏ ਤਦ ਸਾਰੇ ਹੀ ਆਪੋ ਆਪਨੀਆਂ ਜਾਨਾਂ ਲੈਕੇ ਨੱਸ ਜਾਨਗੇ, ਜਿਸਤੇ ਸਾਫ ਪਾਇਆ ਜਾਂਦਾ ਹੈ ਕਿ ਜਾਨ ਸਭ ਥੋਂ ਪਿਆਰੀ ਹੈ॥

ਦੁਨੀਆਂ ਪਰ ਜਿਤਨੇ ਪ੍ਰਬੰਧ ਹੋਏ ਅਰ ਹੋ ਰਹੇ ਹਨ ਸੋ ਸਾਰੇ ਜ਼ਿੰਦਗੀ ਦੇ ਵਾਸਤੇ ਹੀ ਹਨ ਅਰ ਸਭਨਾਂ ਦਾ ਤਾਤਪਰਜ ਜੀਵਨ ਦੇ ਉਪਾਇ ਦਾ ਹੀ ਹੈ, ਇਨ੍ਹਾਂ ਸਾਰਿਆਂ ਨੂੰ ਜੁਦਾ ਜੁਦਾ ਦੇਖਨ ਤੇ ਭੀ ਕੇਵਲ ਜੀਵਨ ਹੀ ਸਭ ਦਾ ਫਲ ਮਾਲੂਮ ਹੁੰਦਾ ਹੈ॥

ਜਿਤਨੀ ਗਵਰਨਮਿੰਟ ਦੀ ਤਾਕਤ ਅਪਨੀ ਫੌਜਾਂ ਨਾਲ ਚਮਤਕਾਰ ਦਿਖਾ ਰਹੀ ਹੈ ਸੋ ਭੀ ਸਭ ਇੱਕ ਜ਼ਿੰਦਾ ਰਹਨ ਦਾ ਹੀ ਉਪਾਇ ਹੈ, ਜਿਸਤੇ ਓਹ ਦੁਸ਼ਮਨ ਦਾ ਭੈ ਦੂਰ ਕਰਕੇ ਸੁਖ ਨਾਲ ਜ਼ਿੰਦਗੀ ਗੁਜ਼ਾਰਨ ਦੇ ਸਾਮਾਨ ਹਨ, ਏਸੇ ਤਰ੍ਹਾਂ ਜਿਤਨੀ ਪੁਲੀਸ ਕਾਲੀ ਬਰਦੀ ਪਾਕੇ ਗਲੀ 2 ਫਿਰ ਰਹੀ ਹੈ ਸੋ ਇਹ ਭੀ ਸਭ ਜੀਵਨ ਦਾ ਹੀ ਉੱਦਮ ਹੈ, ਇਸੇ ਤਰ੍ਹਾਂ ਜਿਤਨੇ ਜੇਹਲਖਾਨਯਾਂ ਵਿੱਚ ਕੈਦੀ ਮੁਜਰਮ ਕਰਕੇ ਰੱਖੇ ਗੰਏ ਹਨ ਉਨ੍ਹਾਂ ਤੇ ਭੀ ਪ੍ਰਜਾ ਦੇ ਜੀਵਨ ਦਾ ਲਾਭ ਡਕਯਾ ਹੋਇਆ ਹੈ॥

ਫਿਰ ਇਹ ਜਿਤਨੇ ਤਾਲੀਮੀ ਮਦਰੱਸੇ ਅਤੇ ਕਾਲਜ ਖੁਲ੍ਹ ਰਹੇ ਹਨ ਜਿਨ੍ਹਾਂ ਵਿੱਚ ਪੜ੍ਹਕੇ ਤਾਲਬਇਲਮ ਚੰਗੀਆਂ 2 ਡਿਗਰੀਆਂ ਹਾਸਲ ਕਰ ਰਹੇ ਹਨ ਸੋ ਉਨ੍ਹਾਂ ਦਾ ਭੀ ਮੁੱਖ ਪ੍ਰਯੋਜਨ ਜ਼ਿੰਦਗੀ ਹੀ ਹੈ, ਇਸੇ ਪ੍ਰਕਾਰ ਜੋ ਠੇਕੇਦਾਰ ਠੇਕੇ ਲੈਕੇ ਅਰ ਸੌਦਾਗ੍ਰ ਸੌਦਾਗ੍ਰੀ ਕਰਕੇ ਅਤੇ ਨੌਕਰ ਨੌਕਰੀ ਕਰਕੇ ਅਪਨੀ ਪਾਲਨਾ ਕਰਦੇ ਹਨ ਸੋ ਭੀ ਸਭ ਜ਼ਿੰਦਗੀ ਦੇ ਵਧਾਉਨ ਦਾ ਉੱਦਮ ਕਰ ਰਹੇ ਹਨ ਅਰ ਜਾਨਦੇ ਹਨ ਕਿ ਅਸੀਂ ਇਸ ਪੁਰਖਾਰਥ ਦੇ ਪ੍ਰਤਾਪ ਨਾਲ ਅਪਨੀ ਜ਼ਿੰਦਗੀ ਨੂੰ ਬਚਾ ਸਕੇਂਗੇ॥

ਇਸਤੇ ਅੱਗੇ ਕਾਰੀਗਰ ਅਪਨੀ ਹੱਥਾਂ ਦੀ ਮਿਹਨਤ ਅਰ ਕ੍ਰਿਸਾਨ ਅਪਨੀ ਕ੍ਰਿਸਾਨੀ ਦੇ ਯਤਨ ਨਾਲ ਅਪਨੀ ਜ਼ਿੰਦਗੀ ਦੀ ਰੱਖਯਾ ਕਰਦੇ ਹਨ, ਫਿਰ ਡਾਕਟਰ ਅਰ ਹਕੀਮ ਅਪਨੀ ਹਿਕਮਤ ਨਾਲ ਇਲਾਜਾਂ ਦਵਾਰੇ ਅਪਨੀ ਅਤੇ ਬਿਗਾਨੀ ਜਾਨਾਂ ਬਚਾਉਂਦੇ ਹਨ ਜਿਸਤੇ ਜਿਤਨੇ ਹਸਪਤਾਲ ਅਰ ਹਕੀਮ ਖਾਨੇ ਬਨੇ ਹੋਏ ਹਨ ਸੋ ਸਾਰਿਆਂ ਦਾ ਤਾਤਪਰਜ ਜਾਨਾਂ ਦਾ ਬਚਾਉਨਾ ਹੈ, ਅਰ ਜਿਸ ਤਰੀਕੇ ਨਾਲ ਬਚ ਸਕੇ ਓਹੋ ਵਰਤਾਉ ਵਿੱਚ ਲਿਆਉਂਦੇ ਹਨ॥

ਇਸਤੇ ਬਿਨਾਂ ਚੋਰ ਠੱਗ ਅਤੇ ਜੁਆਰੀਏ ਲੋਗ ਅਪਨੇ ਅਜੇਹੇ ਮੰਦ ਕਰਮਾਂ ਨੂੰ ਭੀ ਏਸੇ ਵਾਸਤੇ ਕਰਦੇ ਹਨ ਜੋ ਉਹ ਉਸਤੇ ਅਪਨੀ ਜ਼ਿੰਦਗੀ ਦਾ ਬਚਾਉ ਦੇਖਦੇ ਹਨ, ਪ੍ਰੰਤੂ ਇਹ ਖਯਾਲ ਕੇਵਲ ਪੁਰਖਾਂ ਵਿੱਚ ਹੀ ਨਹੀਂ ਕਿੰਤੂ ਪਸ਼ੂ ਪੰਖੀ ਅਤੇ ਬ੍ਰਿਖਾਂ ਆਦਿਕ ਵਿੱਚ ਭੀ ਪਾਇਆ ਜਾਂਦਾ ਹੈ ਜਿਸਤੇ ਓਹ ਭੀ ਅਪਨੀ ਹਿੰਮਤ ਦੇ ਮੁਤਾਬਕ ਅਪਨੇ ਜੀਵਨ ਦਾ ਉਪਾਇ ਸੋਚ ਰੱਖਦੇ ਹਨ ਜਿਸਤੇ ਦੁੱਖ ਬਣੇ ਦੇ ਵੇਲੇ ਉਸ ਥੋਂ ਬਚ ਜਾਂਦੇ ਹਨ॥

ਜਦ ਅਸੀਂ ਹੁਨ ਇਹ ਜਾਨ ਲੀਤਾ ਕਿ ਸਾਰੇ ਜੀਵ ਅਪਨੇ ਜੀਵਨ ਦੇ ਵਾਸਤੇ ਹੀ ਦੁਨੀਆਂ ਪਰ ਉਪਾਉ ਕਰ ਰਹੇ ਹਨ ਅਤੇ ਅਜੇਹਾ ਕੋਈ ਭੀ ਨਹੀਂ ਹੈ ਜੋ ਅਪਨੀ ਮੌਤ ਦੇ ਵਾਸਤੇ ਉੱਦਮ ਕਰਦਾ ਹੋਵੇ ਇਸ ਤੇ ਜਾਣਿਆਂ ਜਾਂਦਾ ਹੈ ਕਿ ਜ਼ਿੰਦਗੀ ਸਭ ਤੋਂ

ਉੱਤਮ ਪਦਾਰਥ ਹੈ॥

ਜਿਸ ਤਰ੍ਹਾਂ ਇੱਕ 2 ਇਨਸਾਨ ਦੀ ਜ਼ਿੰਦਗੀ ਅਪਨੇ ਆਪ ਦੇ ਜੀਵਨ ਦਾ ਉਪਾਉ ਸੋਚਦੀ ਹੈ ਅਤੇ ਸਰਦੀ ਗਰਮੀ ਦੇ ਬਣਾਉ ਵਾਸਤੇ ਮਕਾਨ, ਖਾਣੇ ਅਤੇ ਪਹਰਨ ਦੇ ਸਮਾਨ ਬਨਾਉਂਦੀ ਹੈ ਏਸੇ ਤਰ੍ਹਾਂ ਕੌਮਾਂ ਭੀ ਇੱਕ ਸ਼ਰੀਰ ਦੇ ਢੰਗ ਪਰ ਹੀ ਹੁੰਦੀਆਂ ਹਨ, ਜਿਸ ਤੇ ਹਰ ਇੱਕ ਕੌਮ ਭੀ ਅਪਨੀ ਜ਼ਿੰਗਦੀ ਦੇ ਵਾਸਤੇ ਕਈ ਤਰ੍ਹਾਂ ਦੇ ਉਪਾਇ ਸੋਚਦੀ ਹੈ, ਜੈਸਾ ਕਿ ਈਸਾਈ ਕੌਮ ਅਪਨੇ ਜੀਵਨ ਲਈ ਲੱਖਾਂ ਕਰੋੜਾਂ ਰੁਪੱਯਾ ਖਰਚਕੇ ਉਪਦੇਸ਼ਕ ਦੇਸ਼ ਦੇਸ਼ਾਤ੍ਰਾਂ ਵਿੱਚ ਭੇਜ ਦੀ ਹੈ ਜਿਨ੍ਹਾਂ ਦੇ ਪ੍ਰਤਾਪ ਨਾਲ ਹਰ ਸਾਲ ਕਈ ਸੋ ਆਦਮੀ ਅਪਨੇ ਵਿੱਚ ਗੁੰਮ ਕਰਕੇ ਮੋਟੀ ਤਾਜ਼ੀ ਹੋ ਰਹੀ ਹੈ॥

ਏਸੇ ਤਰ੍ਹਾਂ ਮੁਸਲਮਾਨ ਕੌਮ ਨੇ ਭੀ ਅਪਨੇ ਬਚਾਉ ਲਈ ਕਈ ਤਰ੍ਹਾਂ ਦੇ ਸਾਧਨ ਕੀਤੇ ਹੋਏ ਹਨ ਜਿਸਤੇ ਹਰ ਇੱਕ ਪ੍ਰਾਣੀ ਮਾਤ੍ਰ ਦੇ ਵਾਸਤੇ ਉਨ੍ਹਾਂ ਨੇ ਅਪਨੇ ਧਰਮ ਦਾ ਦਰਵਾਜ਼ਾ ਖੋਲ੍ਹ ਦਿਤਾ ਹੋਇਆ ਹੈ, ਅਰ ਹਰ ਇੱਕ ਦੇਸ਼ ਦੇ ਵਿੱਚ ਇਨ੍ਹਾਂ ਨੇ ਅਪਨਾ ਹਿੱਸਾ ਲੈ ਲੀਤਾ ਹੈ॥

ਤੀਸਰੀ ਹਿੰਦੂ ਕੌਮ ਦੇ ਪਿਆਰਿਆਂ ਨੇ ਭੀ ਅੱਜ ਕੱਲ ਅਪਨੀ ਗਿਰੀ ਹੋਈ ਹਾਲਤ ਦੇ ਠੀਕ ਕਰਨ ਲਈ ਅਰ ਅਪਨੀ ਜ਼ਿੰਦਗੀ ਹਮੇਸ਼ਾਂ ਦੇ ਵਾਸਤੇ ਕਾਇਮ ਰੱਖਣ ਲਈ ਓਹੋ ਪੁਰਾਣੇ ਧਰਮ ਪੁਸਤਕ ਵੇਦਾਂ ਨੂੰ ਨਵੇਂ ਸਿਰ ਰੌਣਕ ਦੇਨੀ ਆਰੰਭ ਕਰ ਦਿੱਤੀ ਹੈ, ਜਿਸਤੇ ਸਾਬਤ ਹੁੰਦਾ ਹੈ ਕਿ ਅੱਜ ਕੱਲ ਹਰ ਇਕ ਕੌਮ ਹੀ ਅਪਨੇ ਜ਼ਿੰਦਾ ਰਹਨ ਦੇ ਉਪਾਵਾਂ ਨੂੰ ਸੋਚ ਰਹੀ ਹੈ ਅਰ ਜਗ੍ਹਾ 2 ਪਰ ਇਹ ਖਯਾਲ ਪੈਦਾ ਹੋ ਗਿਆ ਹੈ ਕਿ ਸਾਡੀ ਕੌਮ ਕਿਸੇ ਤਰ੍ਹਾਂ ਜ਼ਿੰਦਾ ਰਹੇ॥

ਐ ਖਾਲਸਾ ਜੀ ਹੁਣ ਤੂੰ ਧਰਮ ਨਾਲ ਦਸ ਜੋ ਤੈਂ ਭੀ ਅਪਨੇ ਜ਼ਿੰਦਾ ਰਹਨ ਲਈ ਕੋਈ ਉੱਦਮ ਕੀਤਾ ਹੈ ਅਰ ਤੈਨੂੰ ਕਦੇ ਇਹ ਖਯਾਲ ਆਇਆ ਹੈ ਕਿ ਮੈਂ ਹਮੇਸ਼ਾਂ ਇਸ ਦੁਨੀਆਂ ਪਰ ਜ਼ਿੰਦਾ ਰਹਾਂ ਅਰ ਇਨ੍ਹਾਂ ਸਾਧਨਾ ਨਾਲ ਮੇਰੀ ਜ਼ਿੰਦਗੀ ਸਦਾ ਦੇ ਲਈ ਰਹ ਸਕਦੀ ਹੈ, ਪ੍ਰੰਤੂ ਜਦ ਅੱਛੀ ਤਰ੍ਹਾਂ ਨਾਲ ਗ਼ੌਰ ਕਰਕੇ ਦੇਖਯਾ ਜਾਂਦਾ ਹੈ ਤਦ ਏਹੋ ਪਾਉਂਦੇ ਹਾਂ ਜੋ ਤੈਂ ਅਜੇ ਤਕ ਅਪਨੀ ਬਰਬਾਦੀ ਵਾਸਤੇ ਤਾਂ ਬਹੁਤ ਹੱਥ ਪੈਰ ਮਾਰੇ ਹਨ ਪ੍ਰੰਤੂ ਅਪਨੀ ਆਬਾਦੀ ਵਾਸਤੇ ਤੈਨੂੰ ਸੁਪਨੇ ਵਿੱਚ ਭੀ ਖਿਆਲ ਨਹੀਂ ਆਇਆ॥

ਜਿਸ ਤਰ੍ਹਾਂ ਛੋਟਾ ਬੱਚਾ ਅਪਨੇ ਮਰਜਾਨ ਵਾਸਤੇ ਸੱਪਾਂ ਅਰ ਅੱਗ ਜੈਸੀਆਂ ਵਸਤੂਆਂ ਨੂੰ ਹੱਥ ਪਾਉਂਦਾ ਹੈ ਏਸੇ ਤਰ੍ਹਾਂ ਤੂੰ ਭੀ ਕੈਂਚੀ ਮੋਚਨੇ ਅਤੇ ਉਸਤਰਯਾਂ ਵੱਲੇ ਨੱਸਯਾ ਜਾਂਦਾ ਹੈ, ਅਰ ਇੱਕ ਅਜੇਹੀ ਫਫਾ ਕੁਟਨੀ ਕੌਮ ਦੇ ਗੋਦ ਵਿੱਚ ਆਨੰਦ ਲੈਨਾ ਚਾਹੁੰਦਾ ਹੈ ਜੋ ਤੇਰਾ ਕਲੇਜਾ ਕੱਢਨੇ ਵਾਲੀ ਹੈ, ਇਸ ਵਾਸਤੇ ਹੁਣ ਤੂੰ ਜਾਗ ਅਰ ਸੋਚ "ਕਿ ਮੈਂ ਭੀ ਕੁਛ ਜ਼ਿੰਦਗੀ ਦਾ ਉਪਾਉ ਸੋਚਿਆ ਹੈ"?



*ਖ਼ਾਲਸਾ ਅਖ਼ਬਾਰ ਲਾਹੌਰ* — 18 ਅਗਸਤ 1899

## ਨੀਤੀ ਬਚਨ

### ਦੋਹਿਰਾ

**ਫੂਲ ਮਾਲ ਨਿਰਗੰਧ ਜਿਉਂ ਤਯਾਗਤ ਹੈ ਨਰ ਬੇਗ॥**
**ਤਿਉਂ ਸਵਾਰਥ ਤੇ ਹੀਨ ਪਿਖ ਤਜਤ ਸੁਮਾਰਗ ਲੋਗ॥**

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਫੁਲਾਂ ਦੀ ਮਾਲਾ ਵਿੱਚ ਜਿਤਨਾ ਚਿਰ ਸੁਗੰਧੀ ਹੁੰਦੀ ਹੈ ਉਤਨਾ ਚਿਰ ਆਦਮੀ ਉਸ ਨੂੰ ਗਲ ਵਿੱਚ ਪਾਈ ਰੱਖਦਾ ਹੈ, ਪਰੰਤੂ ਜਦ ਓਹ ਨਿਰਗੰਧ ਹੋ ਜਾਂਦੀ ਹੈ ਤਦ ਓਸੇ ਸਮਯ ਉਤਾਰ ਕੇ ਪਰੇ ਸੁਟਾ ਦਿੰਦਾ ਹੈ, ਇਸੇ ਤਰ੍ਹਾਂ ਨਾਲ ਸਵਾਰਥੀਯ ਮਿਤ੍ਰ ਜਿਤਨਾ ਚਿਰ ਕੋਈ ਸਵਾਰਥ ਹੁੰਦਾ ਹੈ ਉਤਨਾ ਚਿਰ ਬਹੁਤ ਪਰੇਮ ਜਤਾ ਦੇਂਦਾ ਹੈ ਅਰ ਜਦ ਸਵਾਰਥ ਸਿਧੀ ਨਹੀਂ ਦੇਖਦਾ ਤਦ ਝੱਟ ਪਟ ਤਯਾਗ ਕੇ ਰਸਤਾ ਲੈਂਦਾ ਹੈ॥



18 ਅਗਸਤ 1899

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਦੇ ਹਰ ਇੱਕ ਪ੍ਰਾਣੀ ਅਤੇ ਧਰਮਾਂ ਵਾਲੇ ਲੋਗਾਂ ਨੇ ਉਸ ਅਕਾਲ ਪੁਰੱਖ ਦੇ ਸਰੂਪ ਨੂੰ ਅਪਨੀ 2 ਬੁੱਧਿ ਦੇ ਅਨੁਸਾਰ ਵਿਚਾਰ ਕੇ ਵਰਨਨ ਕੀਤਾ ਹੈ, ਅਰ ਹਰ ਇੱਕ ਨੇ ਜੈਸਾ ਉਸ ਨੂੰ ਸੁਨਿਆ ਓਸਾ ਹੀ ਵਰਨਨ ਕੀਤਾ ਪ੍ਰੰਤੂ ਉਨ੍ਹਾਂ ਦੇ ਸਾਰੇ ਵਿਚਾਰਾਂ ਪਰ ਸ੍ਰੀ ਗੁਰੂ ਜੀ ਮਹਾਰਾਜ ਇਸ ਪ੍ਰਕਾਰ ਕਥਨ ਕਰਦੇ ਹਨ:-

*ਆਸਾ ਮਹਲਾ 1*

*"ਸੁਣਿ ਵਡਾ ਆਖੈ ਸਭ ਕੋਇ।*
*ਕੇਵਲ ਵੱਡਾ ਡੀਠਾ ਹੋਇ॥*
*ਕੀਮਤ ਪਾਇ ਨਾ ਕਹਿਆ ਜਾਇ॥*
*ਕਹਿਣੈ ਵਾਲੇ ਤੇਰੇ ਰਹੇ ਸਮਾਇ॥1॥*
*ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥*
*ਕੋਇ ਨ ਜਾਣੇ ਤੇਰਾ ਕੇਤਾ ਕੇ ਵਡੁ ਚੀਰਾ॥1॥ ਰਹਾਉ॥*
*ਸਭਿ ਸੁਰਤੀ ਮਿਲ ਸੁਰਤਿ ਕਮਾਈ॥*
*ਸਭਿ ਕੀਮਤਿ ਮਿਲ ਕੀਮਤਿ ਪਾਈ॥*
*ਗਿਆਨੀ ਧਿਆਨੀ ਗੁਰ ਗੁਰ ਹਾਈ॥*
*ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥2॥*
*ਸਭ ਸਤ ਸਭਿ ਤਪ ਸਭਿ ਚੰਗਿਆਈਆ॥*
*ਸਿਧਾ ਪੁਰਖਾ ਕੀਆ ਵਡਿਆਈਆ॥*
*ਤੁਧੁ ਬਿਨ ਸਿਧੀ ਕਿਨੈ ਨ ਪਾਈਆ॥*
*ਕਰਮਿ ਮਿਲੇ ਨਾਹੀ ਠਾਕਿ ਰਹਾਈਆ॥3॥*
*ਆਖਨ ਵਾਲਾ ਕਿਆ ਵੇਚਾਰਾ॥*
*ਸਿਫਤੀ ਭਰੇ ਤੇਰੇ ਭੰਡਾਰਾ॥*
*ਜਿਸ ਤੂੰ ਦੇਹਿ ਤਿਸੈ ਕਿਆ ਚਾਰਾ॥*
*ਨਾਨਕ ਸਚੁ ਸਵਾਰਣ ਹਾਰਾ॥*

ਇਸ ਪਵਿੱਤ੍ਰ ਪਉੜੀ ਦਾ ਭਾਵ ਇਹ ਹੈ ਕਿ ਐ ਪਰਮਾਤਮਾਂ ਆਪ ਨੂੰ ਜੋ ਸਾਰੇ ਸੰਸਾਰ ਦੇ ਲੋਗ ਵਡੇ ਤੇ ਵੱਡਾ ਕਥਨ ਕਰਦੇ ਹਨ ਸੋ ਕੇਵਲ ਇੱਕ ਦੂਜੇ ਤੇ ਸੁਣੇਂ ਸੁਣੀ ਆਖਦੇ ਹਨ, ਪਰੰਤੂ ਆਪ ਕਿਤਨੇ ਕੁ ਵੱਡੇ ਹੋ ਸੋ ਇਹ ਗਯਾਨ ਤਦ ਹੀ ਹੋ ਸਕਦਾ ਹੈ ਜੋ ਆਪ ਦਾ ਸਾਖਯਾਤ ਦਰਸ਼ਨ ਹੋਵੇ ਕਿੰਤੂ ਸੰਸਾਰ ਵਿੱਚ ਐਸਾ ਕੋਈ ਭੂਤ ਪ੍ਰਾਣੀ ਨਹੀਂ ਹੈ ਜੋ ਆਪਦਾ ਅੰਤ ਪਾ ਸਕੇ ਇਸੇ ਵਾਸਤੇ ਨਾ ਆਪ ਦੀ ਕੋਈ ਕੀਮਤ ਹੀ ਪਾਈ ਜਾਂਦੀ ਹੈ ਅਤੇ ਨਾ ਆਪ ਦਾ ਆਦ ਅੰਤ ਹੀ ਕਥਨ ਹੋ ਸਕਦਾ ਹੈ, ਕਿਉਂਕਿ ਤੇਰੇ ਸਰੂਪ ਦੇ ਕਥਨ ਕਰਨੇ ਵਾਲੇ ਤੇਰੇ ਹੀ ਬਿਆਪਕ ਸਰੂਪ ਦੇ ਅੰਤ੍ਰ ਭੂਤ ਸਮਾਂ ਰਹੇ ਹਨ ਜਿਸ ਤਰ੍ਹਾਂ ਪੰਖੀ ਅਕਾਸ ਦੇ ਵਿੱਚ ਹੀ ਉਡਾਰੀਆਂ ਲਾਕੇ ਉਸਦੇ ਸਰੂਪ ਦਾ ਆਦਿ ਅੰਤ ਨਹੀਂ ਕਹਿ ਸਕਦਾ ਏਸੇ ਤਰ੍ਹਾਂ ਤੇਰੇ ਕਥਨ ਹਾਰੇ ਮਹਾਤਮਾਂ ਭੀ ਤੇਰੇ ਆਨੰਦ ਸਰੂਪ ਨੂੰ ਕਥਨ ਕਰਦੇ ਹੋਏ ਉਸੀ ਵਿੱਚ ਮਗਨ ਹੋ ਰਹੇ ਹਨ ਜਿਸ ਤੇ ਉਹ ਤੇਰਾ ਆਦਿ ਅੰਤ ਵਰਨਨ ਨਹੀਂ ਕਰ ਸਕਦੇ॥

ਹੇ ਮੇਰੇ ਸਭ ਤੇ ਮਹਾਨ ਪਰਮਾਤਮਾਂ ਆਪ ਗਹਰੇ ਅਰਥਾਤ ਡੂੰਘੇ ਅਥਾਹ ਹੋ ਅਤੇ ਇਸੇ ਤਰ੍ਹਾਂ ਵੱਡੇ ਗਹਰੇ ਹੀ ਗੁਣਾਂ ਵਾਲੇ ਹੋ ਅਰਥਾਤ ਆਪ ਬੇਅੰਤ ਅਗਾਧ ਹੋ ਅਤੇ ਅਗਾਧ ਹੀ ਗੁਣਾਂ ਵਾਲੇ ਹੋ, ਜਿਸ ਤਰ੍ਹਾਂ ਪੁਰਖ ਆਪ ਦਾ ਅੰਤ ਨਹੀਂ ਪਾ ਸਕਦਾ ਏਸੇ ਤਰ੍ਹਾਂ ਆਪ ਦੇ ਗੁਣਾਂ ਦਾ ਭੀ ਅੰਤ ਨਹੀਂ ਜਾਣ ਸਕਦਾ, ਜਿਸਤੇ ਤੇਰੇ ਚੀਰੇ ਅਰਥਾਤ ਪਾਰ ਵਾਰ ਦਾ ਕਿਸੇ ਨੂੰ ਭੀ ਗਯਾਨ ਨਹੀਂ ਹੈ॥

ਹੇ ਪਰਮਾਤਮਾ ਤੇਰੇ ਗਯਾਨ ਦੇ ਅੰਤ ਵਾਸਤੇ ਸਾਰੇ ਵਿਚਾਰਵਾਨਾਂ ਨੇ ਅਪਨੀ 2 ਬੁੱਧਿ ਅਨੁਸਾਰ ਵਿਚਾਰ ਕੀਤੀ ਅਤੇ ਸਾਰੇ ਤੇਰੇ ਵਣਜਾਰਿਆਂ ਨੇ ਤੇਰੀ ਕੀਮਤ ਪਾਈ ਅਰਥਾਤ ਤੇਰੇ ਸਰੂਪ ਦਾ ਮਾਪ ਕੀਤਾ ਗਯਾਨੀ ਅਤੇ ਧਯਾਨੀਆਂ ਨੇ ਜਿਨ੍ਹਾਂ ਨੂੰ ਵੱਡੇ 2 ਖਯਾਲ ਕੀਤਾ ਜਾਂਦਾ ਹੈ ਤੇਰੇ ਗਯਾਨ ਵਾਸਤੇ ਯਤਨ ਕੀਤੇ ਪਰ ਉਹ ਤੇਰੀ ਤਿਲ ਮਾਤ੍ਰ ਵਡਾਈ ਭੀ ਨਾ ਜਾਨ ਸਕੇ, ਪਰੰਤੂ ਜਦ ਉਨ੍ਹਾਂ ਨੇ ਤੇਰੀ ਮਹਤਤਾ ਵੱਲ ਖਯਾਲ ਕੀਤਾ ਤਦ ਤੇਰੀ ਉਸ ਬੇਅੰਤਤਾ ਦੀ ਸ਼ੋਭਾ ਇੱਕ ਰੰਚਕ ਭੀ ਨਾ ਕਰ ਸਕੇ, ਜਿਸ ਦਾ ਕਾਰਨ ਇਹ ਹੈ, ਜੋ ਸਾਰੇ ਸਭ, ਸਾਰੇ ਤਪ ਅਰ ਸਾਰੀਆਂ ਨੇਕੀਆਂ ਅਤੇ ਭਾਰੇ 2

ਸਿਧਾਂ ਦੀਆਂ ਵਡਿਆਈਆਂ ਇੱਕ ਤੇਰੇ ਹੀ ਸਰੂਪ ਦੇ ਅਧੀਨ ਹਨ ਕਿਉਂਕਿ ਆਪ ਤੇ ਬਿਨਾਂਕਿਸੀ ਸਿੱਧ ਯਾ ਯੋਗੀ ਜਨ ਨੇ ਕੋਈ ਰਿੱਧੀ ਸਿੱਧੀ ਅਪਨੇ ਬਲ ਨਾਲ ਨਹੀਂ ਪਾਈ, ਅਰਥਾਤ ਉਨ੍ਹਾਂ ਨੂੰ ਤੇਰੀ ਹੀ ਬਖਸ਼ਸ਼ ਤੇ ਨਿਰ ਬਿਘਨ ਪ੍ਰਾਪਤ ਹੁੰਦੀਆਂ ਹਨ॥

ਇਸ ਵਾਸਤੇ ਹੇ ਅਕਾਲ ਪੁਰਖ ਇਹ ਆਖਨ ਵਾਲਾ ਜੀਵ ਤੇਰੇ ਉਸ ਸੋਭਾਂ ਦੇ ਭਰੇ ਭੰਡਾਰ ਦੇ ਕਥਨ ਕਰਨੇ ਲਈ ਕਯਾ ਵਸਤੂ ਹੈ ਜੋ ਆਖ ਸਕੇ, ਜਿਸ ਵਾਸਤੇ ਜਿਸ ਨੂੰ ਆਪ ਅਪਨੀ ਕ੍ਰਿਪਾ ਕਰਕੇ ਅਪਨੇ ਗੁਣਾਂ ਦਾ ਗਯਾਨ ਪ੍ਰਦਾਨ ਕਰਦੇ ਹੋ, ਸੋ ਕੇਵਲ ਆਪ ਦੀ ਹੀ ਕ੍ਰਿਪਾ ਹੈ, ਨਹੀਂ ਇਸ ਪ੍ਰਾਣੀ ਦਾ ਕਿਆ ਚਾਰਾਅਰਥਾਤ ਜ਼ੋਰ ਹੈ, ਕਿਉਂਕਿ ਆਪ ਸੰਪੂਰਨ ਸੱਤ ਹੋਨੇ ਦੇ ਕਾਰਨ ਆਪ ਹੀ ਸਭ ਦਾ ਸੁਧਾਰ ਕਰਨੇ ਵਾਲੇ ਹੈ ਜਿਸ ਤੇ ਆਪ ਦਾ ਨਾਮ ਸੱਤ ਹੀ ਕਥਨ ਕੀਤਾ ਹੈ॥

**ਕਯਾ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਦੇ ਇਹ ਦਮ ਮਾਰ ਸਕਨਗੇ ਕਿ ਅਸੀਂ ਉਸ ਮਹਾਨ ਪਰਮਾਤਮਾਂ ਦਾ ਅੰਤ ਪਾ ਲੀਤਾ ਹੈ?**

***

*ਖ਼ਾਲਸਾ ਅਖ਼ਬਾਰ ਲਾਹੌਰ* 18 ਅਗਸਤ 1899

# ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

'ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਵਾਰ ਹਨ

## *ਰਾਮ ਨਗਰ ਵਿੱਚ ਧਰਮ ਪ੍ਰਚਾਰ*

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਇਸ ਨੱਗਰ ਵਿੱਚ 21 ਸਾਵਣ ਸ਼ੁਕ੍ਰਵਾਰ ਦੇ ਦਿਨ ਸੰਗਤ ਅਸਵਾਰਾਂ ਸਾਹਿਬ ਪਾਲਕੀ ਵਿੱਚ ਅਸਥਾਪਨ ਕਰਕੇ ਦਮਦਮੇਂ ਸਾਹਿਬ ਗਈ ਅਤੇ ਉਸ ਜਗ੍ਹ ਅਖੰਡ ਪਾਠ ਰੱਖਯਾ ਜਿਸ ਨੂੰ ਮਾਈਆਂ ਬੀਬੀਆਂ ਅਤੇ ਸਿੰਘ ਸ੍ਰਵਨ ਕਰਦੇ ਰਹੇ ਫਿਰ ਵੱਡੇ ਧੂਮਧਾਮ ਨਾਲ ਭੋਗ ਪਾਇਆ, ਸ਼ਬਦ ਕੀਰਤਨ ਅਤੇ ਉਪਦੇਸ਼ ਕੀਤੇ ਗਏ॥

22 ਸਾਵਣ ਨੂੰ ਹਿੰਦੂਆਂ ਨੇ ਝੋਟਾ ਮੰਧੂਰ ਕੇ ਗਯਾਰਾਂ ਬਜੇ ਦਿਨ ਦੇ ਵੱਡੀ ਧੂਮਧਾਮ ਨਾਲ ਨਿਕਾਲਿਆ ਜਿਸ ਪਰ ਤੇਲ ਅਰ ਲੱਸੀਆਂ ਅਤੇ ਫਲ ਸਿੱਟਦੇ ਸੇ, ਅਰ ਇਸ ਨੂੰ ਦੇਵਤਾ ਸੱਦਦੇ ਸਨ, ਦੇਖੋ ਹਿੰਦੂ ਮਤ ਝੋਟਾ ਪੂਜਕ ਬਨਨਾ ਦੱਸ ਰਿਹਾ ਹੈ॥

ਲੇ: ਦਾਸ ਗੁਪਾਲ ਸਿੰਘ
ਖਜਾਨਚੀ ਸਭਾ
ਰਾਮਨਗਰ
ਜ਼ਿਲਾ ਗੁਜਰਾਂ ਵਾਲਾ

## *ਲੜਕੀਆਂ ਨੂੰ ਵਿੱਦਯਾ ਦਾਨ*

ਪਿਆਰੇ ਭਾਈ ਦਿੱਤ ਸਿੰਘ ਜੀ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਇਸ ਜਗ੍ਹ ਪਰ ਆਮ ਲੋਗ ਇਹ ਆਖਦੇ ਸਨ ਕਿ ਲੜਕੀਆਂ ਦੇ ਪੜਾਉਨ ਤੇ ਕਯਾ ਲਾਭ ਹੈ ਪਰੰਤੂ ਮੇਰੇ ਖਯਾਲ ਵਿੱਚ ਜਦ ਲੜਕੀਆਂ ਪੜ੍ਹ ਜਾਨਗੀਆਂ ਤਦ ਗੰਦੇ ਗੀਤਾ ਦੇ ਥਾਂਇ ਗੁਰ ਬਾਣੀ ਪੜ੍ਹਨ ਗੀਆਂ ਅਤੇ ਮੜ੍ਹੀ ਮਸਾਣੀ ਸੀਤਲਾਂ ਦੀ ਜਗ੍ਹ ਗੁਰਦੁਆਰਿਆਂ ਦਾ ਦਰਸ਼ਨ ਕਰਨਗੀਆਂ ਅਤੇ ਸਿਆਣੀਆਂ ਹੋ ਕੇ ਸੰਤਾਨ ਨੂੰ ਸ਼ੁਭ ਮਾਰਗ ਲਾਉਨਗੀਆਂ ਦੇਖੋ ਅੰਮ੍ਰਿਤਸਰ ਕੰਨਯਾਂ ਪਾਠਸ਼ਾਲਾ ਤੇ ਕਿਤਨਾ ਲਾਭ ਪਹੁੰਚਿਆ ਹੈ, ਇਸ ਵਾਸਤੇ ਸਿੰਘ ਜਰੂਰ ਕੰਨਯਾਂ ਪਾਠਸ਼ਾਲਾ ਖੋਲ੍ਹ ਕੇ ਲਾਭ ਉਠਾਉਨ ਅਤੇ ਗੁਜਰਖਾਨ ਦਾ ਖਾਲਸਾ ਇਸ ਕਾਰਜ ਨੂੰ ਬਹੁਤ ਹੀ ਛੇਤੀ ਕਰੇ ਅਤੇ ਕੋਈ ਮਾਈ ਪੜ੍ਹੀ ਹੋਈ ਮੰਗਾ ਕੇ ਸਕੂਲ ਖੋਲ੍ਹੇ॥

ਲੇ: ਦਾਸ ਤੇਜਾ ਸਿੰਘ
ਨਾਇਬ ਮਦਰਸ
ਗੁਜਰਾਂ ਵਾਲਾ

## ਦੰਦੋਹਲ ਵਿੱਚ ਧਰਮਸਾਲਾ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਇਸ ਨੱਗਰ ਵ੍ਹਿੱਚ ਧਰਮਸਾਲਾ ਕੋਈ ਨਹੀਂ ਸੀ ਅਰ ਬਾਬਾ ਹਰੀ ਸਿੰਘ ਸਾਹਿਬ ਸੁਪੁੱਤ੍ਰ ਆਨਰੇਬਲ ਬੇਦੀ ਖੇਮ ਸਿੰਘ ਸਾਹਿਬ ਦੇ ਇਸ ਜਗ੍ਹਾ ਆਏ ਅਰ ਜਿਸ ਪਰ ਉਨ੍ਹਾਂ ਨੇ ਭਾਈ ਅਮੀਰ ਸਿੰਘ ਨੂੰ ਕਿਹਾ ਕਿ ਤੁਸੀਂ ਉੱਦਮ ਕਰੋ, ਜਿਸ ਪਰ ਉਨ੍ਹਾਂ ਨੇ 125 ਰੁਪਏ ਦੀ ਜਗ੍ਹਾ ਅਰ 40 ਨਕਦ ਇਸ ਸ਼ੁਭ ਕਾਰਜ ਲਈ ਦਿੱਤੇ, 25 ਭਾਈ ਨਧਾਨ ਸਿੰਘ ਜੀ, 16 ਭਾਈ ਗਣੇਸ਼ਾ ਸਿੰਘ ਜੀ, 10 ਭਾਈ ਭਗਵਾਨ ਸਿੰਘ ਜੀ, 10 ਭਾਈ ਹਰੀ ਸਿੰਘ ਜੀ, 10 ਭਾਈ ਜੀਤ੍ਰ ਸਿੰਘ ਜੀ, 3 ਭਾਈ ਸਾਧੂ ਸਿੰਘ ਜੀ, 4 ਰੁਪਏ ਦਾ ਧ੍ਰੇਕ ਦਾ ਰੁੱਖ ਹੀਰਾ ਸਿੰਘ ਜੀ ਨੇ ਅਰਦਾਸ ਕਰਾਇਆ। ਆਸ਼ਾ ਹੈ ਜੋ ਇਸ ਨੱਗਰ ਦੇ ਲੋਗ ਹੁਨ ਧਰਮਸਾਲਾ ਬਨਾਕੇ ਜ਼ਰੂਰ ਧਰਮ ਪ੍ਰਚਾਰ ਕਰਨਗੇ॥

ਲੇ: ਦਾਸ ਅਮੀਰ ਸਿੰਘ
ਡਾਕਖਾਨਾ ਨੂਰਪੁਰ
ਜ਼ਿ : ਰਾਵਲਪਿੰਡੀ

## ਜ਼ਰੂਰੀ ਧਿਆਨ

ਪਿਆਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

ਮੈਂ ਅਤੇ ਮੇਰੀ ਭਾਈ ਆਪ ਦਾ ਧੰਨਯਵਾਦ ਕਰਨਗੇ ਅਗਰ ਆਪ ਕ੍ਰਿਪਾ ਕਰਕੇ ਇਸ ਮਜ਼ਮੂਨ ਕੋ ਅਪਨੇ ਪਰਚੇ ਮੇਂ ਜਗ੍ਹਾ ਦੇਵੇਂ ਹੋਰ ਇਸ ਬਾਤ ਕੌ ਨਿਰਨੇਂ ਕਰੇ ਕਿ ਅਸਲ ਮੇਂ ਇਸ ਨਫਾਕ ਦਾ ਕਿਆ ਕਾਰਨ ਹੈ॥

ਏਸ ਬਾਤ ਕਾ ਵੇਰਵਾ ਜੋ ਹਿੰਦੁਸਤਾਨ ਮੇ ਪੜ ਗਿਆ ਅਥਵਾ ਨਾ ਕਭੀ ਜਾਵੇਗਾ ਅਰ ਨਾ ਕੋਈ ਇਸਕੇ ਜਾਨ ਕੇ ਲਛਨ ਦਿਖਾਈ ਦੇਤੇ ਹੈਂ ਇਸਕੇ ਇਲਾਵਾ ਜੋ ਫਰਕ ਹਮਾਰੇ ਭਾਈਓਂ ਮੇਂ ਪੜ ਗਿਆ ਹੈ ਏਹ ਜਾਨਣਾ ਕਠਨ ਹੈ ਕਿ ਜਬ ਤਕ ਕੋਈ ਮਹਾ ਪੁਰਖ ਇਸ ਪਰ ਕਮਰ ਨਾ ਬਾਧੇਗਾ ਹਰਗਿਜ਼ ਨਹੀਂ ਜਾਏਗਾ॥

ਇਹ ਇੱਕ ਖੂਨ ਕੇ ਬਿਗਾੜ ਨੇ ਸਾਰਾ ਲਹੂ ਪੀਲਿਆ ਹੈ ਵੋਹ ਏਹ ਹੈ ਕਿ ਰਾਮਗੜੀਏ ਸਿੰਘਾਂ ਮੇਂ ਦੋ ਫਿਰਕੇ ਹੈ ਇੱਕ ਧਮਾਨ ਦੂਸਰੇ ਖਾਤੀ, ਬਾਜ਼ 2 ਜਗ੍ਹਾ ਮੇਂ ਇਨ ਕਾ ਆਪਸ ਮੇਂ ਸ਼ਾਦੀ ਰਿਸ਼ਤਾ ਕਰਨਾ ਤੋਂ ਦਰਕਿਨਾਰ ਰਹਾ ਏਕ ਦੂਸਰੇ ਕੇ ਹਾਥ ਕਾ ਪਾਨੀ ਪੀਨਾ ਭੀ ਬੁਰਾ ਜਾਨਤੇ ਹੈਂ। ਝੀਵਰ, ਨਾਈ ਅਤੇ ਹੋਰ ਜ਼ਾਤਾਂ ਨਾਲ ਵਰਤ ਕੇ ਖੁਸ਼ ਹੋਤੇ ਹੈਂ ਮਗਰ ਅਪਨੇ ਭਾਈਓਂ ਮੇਂ ਬਹੁਤ ਪਰਹੇਜ਼ ਕਰਤੇ ਹੈਂ। ਮੇਰੀ ਅਕਲ ਮੇਂ ਐਸੀ ਫੂਟ ਆਪਸ ਮੇਂ ਰਖਨਾ ਏਹ ਸਰਾਸਰ ਉਨ ਕੀ ਲਾਇਲਮੀ ਤੇ ਗਫਲਤ ਕਾ ਨਤੀਜਾ ਹੈ। ਬੁਨਿਆਦ ਇਸੀ ਪਰ ਮਾਲੂਮ ਹੋਤੀ ਹੈ ਕਿ ਕਿਸੀ ਕਾਰਨ ਕਿਸੀ ਜ਼ਮਾਨੇ ਮੇਂ ਦੋ ਭਾਈਓਂ ਕਾ ਆਪਸ ਮੇਂ ਫਸਾਦ ਹੋਗਿਆ ਹੋਵੇਗਾ ਜੋ ਅੱਜ ਕਲ ਭਾਈਓਂ ਕਾ ਤੋਂ ਦਰਕਿਨਾਰ ਪਿਤਾ ਪੁੱਤ੍ਰ ਮੈਂ ਐਸੀ ਕੋਈ ਬਾਤ ਪੜ ਜਾਤੀ ਹੈ ਕਿ ਪਿਤਾ ਪੁੱਤ੍ਰ ਕਾ ਮੂੰਹ ਦੇਖਨਾ ਨਹੀਂ ਚਾਹਤਾ ਬਲਕਿ ਕਈ ਪਿਤਾ ਅਪਨੇ ਪੁੱਤ੍ਰੋਂ ਕੋ ਅਪਨੇ ਹਾਥ ਸੇ ਮਰਵਾ ਡਾਲਤੇ ਹੈਂ। ਭਾਈਓਂ ਜਬ ਇਹ ਜ਼ਮਾਨਾ ਏਕ ਬੜਾ ਸਮਝ ਕੇ ਨਿਰਨੇ ਕਰਨੇ ਵਾਲਾ ਹੈ ਕਿਉਂ ਆਪਸ ਮੇਂ ਐਸੀ ਨਾਇਤਫਾਕੀ ਫੈਲਾਈ ਹੈ ਤੇ ਦੂਸਰੇ ਲੋਗ ਇਸ ਬਾਤ ਕੋ ਦੇਖ ਕਰ ਕੈਸੀ ਹਸੀ ਉੜਾਤੇਂ ਹੈ, ਅਗਰ ਜ਼ਰਾ ਸੀ ਅਕਲ ਖਰਚ ਕਰਕੇ ਦੇਖਾ ਜਾਵੇ ਤੋਂ ਕੁਛ ਭੀ ਫਰਕ ਨਹੀਂ। ਜ਼ਾਤੀ ਨਾਮ ਏਕ ਹੈ, ਕਾਮ ਪੇਸ਼ਾ ਏਕ ਹੈ, ਮਤ ਏਕ ਹੈ ਸਬਸੇ ਬੜੀ ਬਾਤ ਏਹ ਹੈ ਕਿ ਜਿਤਨੀ ਏਹ ਕੁਲ ਗੁਰੂ ਘਰ ਕੇ ਮਾਨਨੇ ਵਾਲੀ ਹੈ ਦੂਸਰੀ ਕੋਈ ਨਹੀਂ॥

ਮੇਰੀ ਅਕਲ ਮੇਂ ਏਹ ਫਰਕ ਕੇਵਲ ਉਨ ਬਾਮ੍ਹਨੋਂ ਕਾ ਡਾਲਾ ਹੂਆ ਹੈ ਜਿਨ ਕਾ ਟੈਕਸ ਅਬ ਤਕ ਭੀ ਹਮ ਭਰ ਰਹੇ ਹੈਂ, ਮੈਂ ਬਹੁਤ ਖੁਸ਼ ਹੋਵਾਂਗਾ ਅਗਰ ਕੋਈ ਸੱਜਨ ਇਸ ਬਾਤ ਕਾ ਨਿਰਨੇ ਕਰੇ ਬਲਕਿ ਕੁਛ ਰਕਮ ਖਰਚ ਕਰਕੇ ਉਨ ਲੋਗੋਂ ਕੋ ਸਿੱਖਯਾ ਦਵੇ ਜੋ ਇਸ ਨਫਾਕ ਕੇ ਰਖਨੇ ਮੇਂ ਜ਼ਿਦ ਰਖਤੇ ਹੈ॥

ਐਡੀਟਰ ਸਾਹਿਬ ਜੀ ਅਸੀਂ ਆਪਦਾ ਧੰਨਵਾਦ ਕਰਾਂਗੇ ਅਗਰ ਆਪ ਇਸ ਦੁਖ ਦਾ ਨਿਵਾਰਣ ਕਰੋਗੇ॥

ਖਾਲਸੇ ਦਾ ਦਾਸ
ਗੰਡਾ ਸਿੰਘ ਧਮਾਨ
ਸਟੇਸ਼ਨ ਮਾਸਟਰ ਛੀਟਾਂਵਾਲਾ,
ਰਯਾਸਤ ਪਟਿਆਲਾ

*ਨੋਟ*:- ਅਸੀਂ ਅਪਨੇ ਸੱਜਨ ਤਾਈਂ ਇਤਨਾਂ ਹੀ ਅਖਨਾ ਅੱਛਾ ਜਾਨਦੇ ਹਾਂ ਕਿ ਜਿਸ ਦਾੜ੍ਹ ਦੇ ਤਿਨਕੇ ਨਾਲ ਜੀਭ ਟਕਰ ਦੀ ਰਹਿੰਦੀ ਹੈ ਉਸ ਨੂੰ ਕੱਢਕੇ ਕਦੇ ਨਾ ਕਦੇ ਬਾਹਰ ਸੁੱਟਦੀ ਹੈ, ਓਸੇ

ਤਰ੍ਹਾਂ ਕੌਮੀ ਨਫਾਕ ਦਾ ਤਿਨਕਾਂ ਜੋ ਸਾਡੇ ਦਿਲਾਂ ਵਿੱਚ ਹੈ ਆਸ਼ਾ ਹੈ ਜੋ ਆਪ ਜੈਸੇ ਸੱਜਨਾਂ ਦੀ ਛੇੜ ਛਾੜ ਤੇ ਦੂਰ ਹੋ ਜਾਵੇਗਾ॥



ਐ: ਖ: ਅ:

## ਅੰਮ੍ਰਿਤ ਪ੍ਰਚਾਰ

ਸ੍ਰੀਮਾਨ ਭਾਈ ਦਿੱਤ ਸਿੰਘ ਜੀ ਐਡੀਟਰ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈ॥ ਪ੍ਰਾਰਥਨਾ ਹੈ ਕਿ ਨੀਚੇ ਲਿਖੀ ਹੋਈ ਖਬਰ ਖਾਲਸਾ ਅਖਬਾਰ ਮੇਂ ਛਾਪ ਦੇਵੇਂ॥

6 ਅਗਸਤ ਸੰ: 99 ਕੋ ਸ੍ਰੀ ਗੁਰੂ ਸਿੰਘ ਸਭਾ ਗੁੱਜਰਵਾਲ ਦਾ ਜੋੜ ਮੇਲ ਹੂਆ, 5 ਅਗਸਤ ਕੋ ਨੱਗਰ ਕੀਰਤਨ ਕੀਆ ਗਿਆ, 6 ਅਗਸਤ ਕੋ ਅੰਮ੍ਰਿਤ ਵੇਲੇ ਰਾਗੀ ਸਿੰਘਾਂ ਨੇ ਸ਼ਬਦ ਗਾਇਨ ਕੀਏ ਔਰ ਮਾਸਟਰ ਬਿਸ਼ਨਦਾਸ ਨੇ ਮੁਖਤਸਰ ਸਾ ਲੈਕਚਰ ਦੀਆ, ਦੋਪਹਿਰ ਕੋ ਨੀਚੇ ਲਿਖੇ ਪੁਰਸ਼ ਵਾ ਇਸਤ੍ਰੀਓਂ ਕੋ ਖੰਡੇ ਕਾ ਅੰਮ੍ਰਿਤ ਛਕਾਇਆ ਗਿਆ:-

ਡਾਕਟਰ ਨੱਥਾ ਸਿੰਘ ਜੀ ਵਾਈਸ ਪ੍ਰੇਜ਼ੀਡੰਟ ਕੀ ਸਿੰਘਨੀ ਅਰ ਸੁਪੁੱਤ੍ਰੀ, ਚੌਧਰੀ ਪਰਦੁਮਨ ਸਿੰਘ ਜੀ ਨੰਬਰਦਾਰ ਅਤੇ ਮੰਤ੍ਰੀ ਸਿੰਘ ਸਭਾ ਕੀ ਸਿੰਘਨੀ, ਭਾਈ ਕ੍ਰਿਪਾਲ ਸਿੰਘ ਜੀ ਮਿੰਬਰ ਕੀ ਸਿੰਘਨੀ, ਭਾਈ ਹਜ਼ੂਰਾ ਸਿੰਘ ਜੀ ਪਲਟਨ ਨੂ: 15 ਸਿੱਖ ਦੀ ਸਿੰਘਨੀ, ਭਾਈ ਕਰਤਾਰ ਸਿੰਘ ਜੀ ਰਈਸ ਮਹਿਮਾਂ ਸਿੰਘ ਵਾਲੇ, ਭਾਈ ਕਪੂਰ ਸਿੰਘ ਜੀ, ਭਾਈ ਇੰਦਰ ਸਿੰਘ ਜੀ ਨੰਬਰਦਾਰ ਮਹਿਮਾਂ ਸਿੰਘ ਵਾਲਾ, ਸ਼ੇਰ ਸਿੰਘ ਜੀ ਗੁੱਜ਼ਰਖਾਨ, ਰਨਜੀਤ ਸਿੰਘ ਜੀ ਵਾ ਨੰਦ ਸਿੰਘ ਜੀ ਯਹ ਦੋਨੋਂ ਪਹਿਲੇ ਹਿੰਦੂ ਨਾਈ ਸਨ ਔਰ ਇਨਕੇ ਹਿੰਦੂ ਨਾਮ ਵਜ਼ੀਰਾ ਵਾ ਕਪੂਰੀ ਸਨ॥

ਪਿਆਰੇ ਖਾਲਸਾ ਜੀ ਜੋ ਆਦਮੀ ਖੰਡੇ ਕੇ ਅੰਮ੍ਰਿਤ ਕੇ ਵਿਰੁੱਧ ਹੈ ਉਨਕੋ ਚਾਹੀਏ ਕਿ ਗੁਰੂ ਗ੍ਰੰਥ ਸਾਹਿਬ ਕੋ ਅੱਛੀ ਤਰ੍ਹਾਂ ਸੇ ਪੜ੍ਹੇ ਸ੍ਰੀ ਮੁਖ ਵਾਕ ਹੈ, ਯਥਾ:-

"ਪੀਓ ਪਾਹੁਲ ਖੰਡ ਧਾਰ ਹੋਏ ਜਨਮ ਸੁਹੇਲਾ"
"ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨਮਾਹ॥
ਨਾਨਕ ਅੰਮ੍ਰਿਤ ਏਕ ਹੈ ਦੂਜਾ ਅੰਮ੍ਰਿਤ ਨਾਹ॥"

ਪਿਆਰੇ ਖਾਲਸਾ ਜੀ ਏਥੇ ਕਿੱਥੇ ਲਿਖਯਾ ਹੈ ਕਿ ਅੰਮ੍ਰਿਤ ਆਦਮੀ ਹੀ ਪਾਨ ਕਰੇ ਇਸਤ੍ਰੀਆਂ ਨਾ ਕਰਨ ਔਰ ਬਹੁਤ ਹੀ ਪਰਮਾਨ ਹਨ, ਪਸਚਾਤ ਭਾਈ ਮਹਿੰਦਰ ਸਿੰਘ ਜੀ ਮਨਸੂਰਾਂ ਵਾਲੇ ਨੇ ਔਰ ਮਾਸਟਰ ਬਿਸ਼ਨ ਦਾਸ ਖਾਲਸਾ ਸਕੂਲ ਨੇ ਵੱਖਯਾਨ ਦੀਏ ਫਿਰ ਮਹਿੰਦਰ ਸਿੰਘ ਜੀ ਸੁਪੁੱਤ੍ਰ ਪਰਦੁਮਨ ਸਿੰਘ ਜੀ ਕੇ ਹੁਕਮ ਸੱਤ ਪਰ ਗੁਰੂ ਗ੍ਰੰਥ ਸਾਹਿਬ ਕਾ ਪਾਠ ਰਖਵਾਇਆ ਗਿਆ ਥਾ ਉਸਕਾ ਭੋਗ ਸਮਾਪਤ ਕੀਆ ਔਰ ਅਰਦਾਸਾ ਸੋਧ ਕਰ ਕੜਾਹ ਪ੍ਰਸ਼ਾਦਿ ਜੋ ਭਾਈ ਇੰਦਰ ਸਿੰਘ ਜੀ ਪਲਟਨ ਨੰ: 15 ਸਿੱਖ ਅਰ ਭਾਈ ਪਰਦੁਮਨ ਸਿੰਘ ਜੀ ਨੇ ਕਰਵਾਇਆ ਥਾ ਤਕਸੀਮ ਕੀਆ ਗਿਆ॥

ਲੇ: ਖਾਲਸੇ ਕਾ ਦਾਸ
ਮੰਤ੍ਰੀ ਸ੍ਰੀ ਗੁਰੂ ਸਿੰਘ ਸਭਾ
ਗੁੱਜਰਵਾਲ ਜ਼ਿਲਾ ਲੁਦਿਹਾਨਾ



## ਸੱਚਖੰਡ ਹਜ਼ੂਰ ਸਾਹਿਬ

ਪਿਆਰੇ ਐਡੀਟਰ ਜੀ ਦਾਸ ਨੇ ਇਸ ਸੱਚਖੰਡ ਦਾ ਦਰਸ਼ਨ ਕੀਤਾ ਅਰ ਤਿੰਨ ਮਹੀਨੇ ਚਰਨਾਂ ਵਿੱਚ ਨਿਵਾਸ ਕੀਤਾ ਇਸ ਜਗ੍ਹਾ ਪਰ ਸਾਖਯਾਤ ਗੁਰੂ ਜੀ ਮਹਾਰਾਜ ਦਾ ਦਰਸ਼ਨ ਹੁੰਦਾ ਹੈ, ਅਰ ਸਾਥ ਹੀ ਇਸ ਦਰਬਾਰ ਸਾਹਿਬ ਦੇ ਸਿੰਘ ਜੈਸਾ ਪੁਜਾਰੀ ਮਾਨ ਸਿੰਘ ਜੀ, ਨਹਾਇਣ ਸਿੰਘ ਜੀ, ਗਯਾਨੀ ਆਇਆ ਸਿੰਘ ਜੀ ਅਤੇ ਜੀਵਨ ਸਿੰਘ ਜੀ ਬਹੁਤ ਪੁਰਾਤਮੀ ਅਤੇ ਸਿਦਕੀ ਸਿੰਘ ਹਨ ਸੋ ਧੰਨਯਵਾਦ ਦੇ ਜੋਗ ਹਨ। ਦਾਸ ਨੇ ਪਹਿਲੇ 2 ਅਰ ਫਿਰ 6 ਜੋ ਕੁੱਲ ਅੱਠ ਰੁਪਏ ਅਪਨੇ ਭੁਜੰਗੀ ਸਿੰਘ ਦੀ ਖੁਸ਼ੀ ਵਿਚ ਭੇਜੇ ਸਨ ਜੋ ਪੁਜਾਰੀ ਸਿੰਘਾਂ ਨੇ ਮੇਰੀ ਇਛਾ ਅਨੁਸਾਰ ਕੜਾਹ ਪ੍ਰਸ਼ਾਦ ਆਦਿਕ ਕਰਾਕੇ ਦਾਸ ਨੂੰ ਪੱਤ੍ਰ ਭੇਜ ਦਿਤਾ॥

ਦਾਸ ਦੀ ਪ੍ਰਾਰਥਨਾ ਹੈ ਜੋ ਇਸ ਸੱਚਖੰਡ ਵਿੱਚ ਖਾਲਸਾ ਨੂੰ ਅਪਨੀ ਹਰ ਇੱਕ ਖੁਸ਼ੀ ਗਮੀ ਦੇ ਸਮੇਂ ਪਰ ਇਸ ਤਖਤ ਪਰ ਅਰਦਾਸੇ ਕਰਾਉਨੇ ਚਾਹੀਦੇ ਹਨ ਜੋ ਅੰਨਮਤੀਆਂ ਨੂੰ ਦੇਂਦੇ ਹਨ ਅਰ ਉਸ ਦੀ ਤਰਕੀਬ ਇਹ ਹੈ ਜੋ ਐਡੀਟਰ ਖਾਲਸਾ ਅਖਬਾਰ ਪਾਸ ਭੇਜ ਦਿਆ ਕਰਨ ਜਿਨ੍ਹਾਂ ਨੂੰ ਉਹ ਛੇ ਮਹੀਨੇ ਮਗਰੋਂ ਸੱਚਖੰਡ ਵਿੱਚ ਭੇਜ ਦਿਆਂ ਕਰਨਗੇ॥

ਲੇ: ਦਾਸ ਸੋਭਾ ਸਿੰਘ
ਸਾਰੋ ਕੀ ਵਾਲਾ
ਜ਼ਿਲਾ ਗੁੱਜਰਾਂਵਾਲਾ



ਨੋਟ:- ਅਸੀਂ ਅਪਨੇ ਪਯਾਰੇ ਭਾਈ ਦੀ ਇਸ ਉੱਤਮ ਤਜਵੀਜ਼ ਪਰ ਕਿ ਹਜ਼ੂਰ ਸਾਹਿਬ ਦਾ ਟਹਲਾ ਖਾਲਸਾ ਇਸ ਤਰ੍ਹਾਂ ਕਰਦੇ ਰਹੇ ਧੰਨਯਬਾਦ ਕਰਦੇ ਹਾਂ ਪ੍ਰੰਤੂ ਸਾਡੇ ਪਾਸ ਜਮਾਂ ਰੱਖਨ ਵਿੱਚ ਸਾਨੂੰ ਕਈ ਤਰ੍ਹਾਂ ਦਾ ਸਾਮਾਨ ਨਵਾਂ ਹਸਾਬ ਆਦਿਕ ਦਾ ਰੱਖਨਾ ਪਏਗਾ ਇਸ ਵਾਸਤੇ ਜੋ ਸਿੰਘ ਟਹਲਾ ਕਰਾਉਨਾ ਚਾਹੇ ਸੋ ਸਿੱਧਾ ਹਜ਼ੂਰ ਸਾਹਿਬ ਹੀ ਭੇਜੇ ਅਰ ਅਸੀਂ ਖਾਲਸਾ ਅਖਬਾਰ ਵਿੱਚ ਉਸਨੂੰ ਛਾਪਕੇ ਪ੍ਰਗਟ ਕਰ ਦਿੱਤਾ ਕਰਾਂਗੇ॥



ਐ: ਖ: ਅ:

## ਖਾਲਸਾ ਧਰਮ ਦੇ ਗ੍ਰੰਥੀਆਂ ਦਾ ਅਪਨੇ ਧਰਮ ਥੋਂ ਗਿਰਨੇ ਪਰ ਵਿਚਾਰ

ਸ੍ਰੀ ਮਾਨ ਕਿਰਪਾ ਸਾਗਰ ਭਾਈ ਦਿੱਤ ਸਿੰਘ ਜੀ ਗਯਾਨੀ ਐਡੀਟਰ ਖਾਲਸਾ ਅਖਬਾਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਕ੍ਰਿਪਾ ਕਰਕੇ ਇਸ ਪ੍ਰਾਰਥਨਾ ਪੱਤ੍ਰ ਨੂੰ ਆਪਨੀ ਪੰਥ ਸੁਧਾਰ ਪਵਿੱਤ੍ਰ ਅਖਬਾਰ ਵਿੱਚ ਜਗ੍ਹਾ ਦੇਣੀ॥

ਖਾਲਸਾ ਅਖਬਾਰ ਨੰ: 14 ਜਿਲਦ 7 ਦੇ ਪੰਨੇ 8 ਪਰ ਇੱਕ ਪਤ੍ਰਕਾ ਨੋਟਿਸ ਦੀ ਤਰ੍ਹਾਂ ਪਰ ਸਰਦਾਰ ਗੁਪਾਲ ਸਿੰਘ ਸਾਹਿਬ ਰਸਾਲਦਾਰ ਰਜਮਟ ਨੰ: 10 ਛਾਉਨੀ ਨੌਸ਼ਹਿਰਾ ਦੀ ਛਪੀ ਹੈ, ਜਿਸ ਵਿੱਚ ਉਨ੍ਹਾਂ ਨੇ ਇਹ ਕਥਨ ਕੀਤਾ ਹੈ:-

"ਜੋ ਭਾਈ ਅਰਜਨ ਸਿੰਘ ਸਕੂਲ ਸੁੱਖੋ ਨੇ ਸਾਡੇ ਗੁਰਦੁਵਾਰੇ ਦੇ ਗ੍ਰੰਥੀ ਭਾਈ ਮੂਲ ਸਿੰਘ ਜੀ ਦੀ ਬਾਬਤ ਲਿਖਿਆ ਹੈ, ਓਹ ਕਿਸੇ ਅਪਨੇ ਵਿਰੋਧ ਦੇ ਕਾਰਨ ਕਰਕੇ ਲਿਖਿਆ ਮਲੂਮ ਹੁੰਦਾ ਹੈ ਕਿਉਂਕਿ ਭਾਈ ਮੂਲ ਸਿੰਘ ਜੀ ਨੇ ਇਸ ਬੇੜੇ ਵਿਚ 19 ਸਾਲ ਦੇ ਲਗਭਗ ਹੋਏ ਹਨ ਕੋਈ ਕੰਮ ਖਾਲਸਾ ਧਰਮ ਦੇ ਵਿਰੁੱਧ ਨਹੀਂ ਕੀਤਾ ਸੁਨਿਆ ਬਾਕੀ ਇਸ ਰਜਮਟ ਵਿਚ ਉਨ੍ਹਾਂ ਦੇ ਉਪਦੇਸ਼ਾਂ ਕਰਕੇ ਪਹਿਲੇ ਦੀ ਨਿਸਬਤ ਬਹੁਤ ਕਾਰਜ ਖਾਲਸਾ ਮ੍ਰਯਾਦਾ ਦੇ ਚਲਣ ਲੱਗ ਪਏ ਹਨ, ਅਰ ਧਰਮ ਵਿਚ ਬਹੁਤ ਉੱਨਤੀ ਹੋਈ ਹੈ"। ਅਤੇ ਨਾਲ ਹੀ ਇਹ ਭੀ ਲਿਖਦੇ ਹਨ ਯਾਨੇ "ਯਗਯੋਪਵੀਤ ਧਾਰਨ ਕੀਤਾ ਸਾਬਤ ਕਰ ਦੇਨ" ਇਸ ਪੱਤ੍ਰ ਮੈਂ ਸ੍ਰੀ ਗੁਰੂ ਸਿੰਘ ਸਭਾ ਚਲੋਂ ਹੇਠ ਲਿਖੇ ਉਤ੍ਰ ਦੇਵਾਰਾ ਰਸਾਲਦਾਰ ਸਾਹਿਬ ਤੋਂ ਖਾਲਸਾ ਪ੍ਰਤਿ ਪ੍ਰਗਟ ਕਰਦਾ ਹਾਂ॥

1- ਸ਼ਾਦੀ ਥੀਂ 8 ਦਿਨ ਪਹਿਲੇ ਸ੍ਰੀ ਗੁਰੂ ਸਿੰਘ ਸਭਾ ਸੁੱਖੋ ਦੇ ਸੇਵਕਾਂ ਤੇ ਕਈ ਮਿੰਬ੍ਰਾਂ ਨੇ ਭਾਈ ਮੂਲ ਸਿੰਘ ਜੀ ਦੇ ਘਰ ਜਾਕਰ ਉਨ੍ਹਾਂ ਅੱਗੇ ਬੇਨਤੀ ਕੀਤੀ ਜੋ ਓਹ ਅਪਨੀ ਕੰਨਯਾਂ ਦਾ ਵਿਵਾਹ ਖਾਲਸਾ ਮ੍ਰਯਾਦਾ ਅਨੁਸਾਰ ਕਰਨ ਅਤੇ ਜੇਕਰ ਸਿੱਖੀ ਸੁਤ੍ਰ ਨਾਲ ਕਰਰਵਾਈ ਨਾ ਕਰਨ ਤਾਂ ਦੋਏ ਰੀਤੀਆਂ (ਸਿੰਘਾਂ ਤੇ ਹਿੰਦੂਆਂ) ਵਾਲੀਆਂ ਕਰਨ ਜਿੱਕੁਰ ਕਈ ਸਿੰਘ ਹਿੰਦੂਆਂ ਨੂੰ ਖੁਸ਼ ਕਰਨ ਲਈ ਕਰਦੇ ਹਨ। ਜਿਸ ਪਰ ਉੱਤ੍ਰ ਮਿਲਿਆ ਕਿ ਅਸੀਂ ਅਪਨੀ ਬਰਾਦਰੀ ਤੋਂ ਵਿਰੁੱਧ ਨਹੀਂ ਚਲ ਸਕਦੇ ਜੇਹੀ ਸਨਾਤਨ ਚਲੀ ਆਉਂਦੀ ਹੈ ਤੇ ਅਸੀਂ ਕਰਦੇ ਆਏ ਹਾਂ ਉਸੇ ਤਰ੍ਹਾਂ ਕਰਾਂਗੇ, ਸ੍ਰੀ ਗੁਰੂ ਸਿੰਘ ਸਭਾ ਨੂੰ ਆਪਨਾ ਜੇਹਾ ਮੂੰਹ ਲੈ ਕੇ ਆਉਣਾ ਪਿਆ॥

2:- ਉਕਤ ਭਾਈ ਮੂਲ ਸਿੰਘ ਜੀ ਨੇ ਬ੍ਰਾਹਮਣਾਂ ਨੂੰ ਬੁਲਾਕੇ ਮਨ ਭਾਵੰਦੀ ਪੋਪ ਲੀਲਾ ਰਚਾਈ, ਇਕ ਪਾਸੇ ਤਾਂ ਬਾਲ ਕੰਨਯਾਂ ਤੇ ਹੋਰ ਤੀਮੀਆਂ ਮਿੱਠੀ ਮਿੱਠੀ ਰਸੀਲੀ ਸੁਰਾਂ ਵਿੱਚ "ਫਲਾਨੇ ਦਾ ਪਿਉ ਦਾਦਾ ਕੁਤਾ ਬੋਲ ਵੇ ਬਬੀਹਾ ਬੋਲ!ਅੱਜ ਗੰਗਾ ਵਿੱਚ ਨ੍ਹਾਤਿਓਂ ਵੇ ਬਾਬਲ ਆਦਿਕ" ਗਾ ਰਹੀਆਂ ਸਨ ਤੇ ਦੂਸਰੇ ਪਾਸੇ ਵੇਦ ਪਾਠੀ ਪੰਡਿਤ ਅਪਨੀ ਭਾਸ਼ਾ ਵਿੱਚ ਰੌਲਾ ਮਚਾ ਰਹੇ ਸਨ ਤੇ ਇਹ ਪੜ੍ਹਦੇ ਸਨ "ਮੰਗਲ ਦੇਵਤਾ, ਸ਼ਨੀ ਦੇਵਤਾ, ਇੰਦਰ ਦੇਵਤਾ ਆਦਿਕ" ਤੀਜੀ ਵੱਲ ਬਾਮਣ ਹੱਥ ਅੱਡੀ ਬੈਠੇ ਸਨ ਤੇ ਮਨ ਵਿੱਚ (ਟਕਾ ਧਾਰਮੰ, ਟਕਾ ਕਰਮੰ) ਦਾ ਸ਼ਲੋਕ ਤੇ ਬਾਹਰੋ "ਜੇ ਭਾਈ ਮੂਲ ਸਿੰਘ ਜੀ ਦੀ" ਆਖ ਰਹੇ ਸਨ। ਇਸ ਤੋਂ ਆਦਿ ਹੋਰ ਕਈ ਕੁਰੀਤਾਂ ਤੇ ਮਨਮਤਾਂ ਹੋਈਆਂ, 7 ਲਾਵਾਂ ਕੁੰਭ ਦੇ ਗਿਰਦੇ ਦਿਤੀਆਂ ਗਈਆਂ॥

3:-ਵਿਵਾਹ ਦੇ 3 ਦਿਨ ਮਗਰੋਂ ਇੱਕ ਪੰਡਿਤ ਨੇ ਸਿੰਘ ਸਭਾ ਦੇ ਗਿੰਬ੍ਰਾਂ ਨੂੰ ਆਖਯਾ "ਤੁਸੀਂ ਜੋ ਪੰਚਾਇਤ ਲੈ ਕੇ ਮੂਲ ਸਿੰਘ ਪਾਸ ਗਏ, ਸੋ ਕੀ ਬਣਾ ਲਯਾ ਜੇ!" ਇੱਕ ਪ੍ਰੇਮੀ ਨੇ ਉੱਤਰ ਦਿੱਤਾ ਕਿ ਅਸੀਂ ਤੁਹਾਡਾ ਨੁਕਸਾਨ ਕਰਨ ਨਹੀਂ ਗਏ ਸੇ ਬਲਕਿ ਸਿੰਘ ਦੇਖ ਕਰ ਆਪਨਾ ਫਰਜ਼ ਅਦਾ ਕਰਨ ਗਏ ਸੇ। ਉਸ ਬਾਹਮਣ ਨੇ ਉੱਤਰ ਦਿੱਤਾ ਕਿ ਉਸ ਨੂੰ ਸਿੰਘ ਕੌਣ ਆਖਦਾ ਹੈ ਓਹ ਤਾਂ ਬਾਹਮਣ ਹੈ। ਅਸਾਂ ਯੱਗਯੋਪਵੀਤ ਧਾਰਨ ਕਰਾਕੇ ਕਿਹਾ ਕੁ ਵਿਵਾਹ ਕਰਾਇਆ, ਜਿਸ ਪਰ ਗਿੰਬ੍ਰਾਂ ਨੇ ਜਵਾਬ ਦਿੱਤਾ ਕਿ ਅਸੀਂ ਜ਼ਾਹਿਰੀ ਸ਼ੇਰ ਦਾ ਮ੍ਰਿਗਾਨ ਪਯਾ ਦੇਖਕੇ ਭਰਾ ਜਾਣ ਕੇ ਗਏ ਸਾਂ ਨਹੀਂ ਤਾਂ ਸਾਨੂੰ ਕੀ ਲੋੜ ਸੀ॥

4. ਇਸ ਉੱਪਰਲੀ ਲਿਖੀ ਕਾਰਵਾਈ ਦਾ ਥੋੜਾ ਜੇਹਾ

ਨਮੂਨਾ ਭਾਈ ਅਰਜਨ ਸਿੰਘ ਜੀ ਨੇ ਅਖਬਾਰ ਵਿੱਚ ਭੇਜਿਆ ਸੀ, ਜਿਸ ਤੋਂ ਕੋਈ ਵਿਰੋਧ ਦਾ ਤਾਪ੍ਰਜ ਨਹੀਂ ਸੀ ਸਿਰਫ ਇਸ ਖਾਤਿਰ ਲਿਖਯਾ ਗਿਆ ਸਾਂ ਜੋ ਉਕਤ ਭਾਈ ਸਾਹਿਬ ਥੋੜੇ ਲੇਖ ਨੂੰ ਬਹੁਤਾ ਜਾਨਕੇ ਸੱਚੇ ਦਰਬਾਰ ਵਿੱਚ ਆਪਨੇ ਕੀਤੇ ਦੀ ਤਨਖਾਹ ਬਖਸ਼ਾਂਉਨ ਤੇ ਅੱਗੇ ਲਈ ਸਭ ਗ੍ਰੰਥੀ ਇਸ ਗੱਲ ਥੀਂ ਉਪਦੇਸ਼ ਲੈਨ। ਪਰੰਤੂ ਭਾਈ ਸਾਹਿਬ ਨੇ ਤਾਂ ਇਸ ਤੋਂ ਉਲਟ ਕਰ ਦੱਸਿਆ ਤੇ ਗੁਰੂ ਮਹਾਰਾਜ ਨੂੰ ਹਾਜ਼ਰ ਨਾਜ਼ਿਰ ਨਾ ਜਾਨਕੇ ਇਸ ਗੱਲ ਨੂੰ ਉਲਟਾ ਵਧਾ ਦਿੱਤਾ, ਪਰ "ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ"॥

5:- ਸਰਦਾਰ ਸਾਹਿਬ ਆਪ ਨੂੰ ਅਕਾਲ ਪੁਰਖ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਧੰਨਯਵਾਦ ਕਰਨਾ ਚਾਹੀਦਾ ਸੀ ਜਿਨ੍ਹਾਂ ਦੇ ਪਵਿੱਤ੍ਰ ਉਪਦੇਸ਼ ਨਿੱਕੇ 2 ਭੁਜੰਗੀ ਵਿਦਿਯਾਰਥੀਆਂ ਦੇ ਸ਼ੁੱਧ ਮਨਾਂ ਵਿੱਚ ਇਸ ਕਦਰ ਜੋਸ਼ ਦੇ ਨਾਲ ਲੈਹਰਾਂ ਮਾਰ ਰਹੇ ਹਨ ਜਿਸ ਕਦਰ ਸਾਨੂੰ ਉਮੈਦ ਨਹੀਂ ਹੋ ਸਕਦੀ ਸੀ। ਤੁਸੀਂ ਉਨ੍ਹਾਂ ਨੂੰ ਸ਼ਾਂਭਾਸ ਦੇਂਦੇ ਤੇ ਸਿੱਖਯਾ ਦੇਂਦੇ ਜੋ ਅੱਗੇ ਵਾਸਤੇ ਉਹ ਤਿਆਰ ਬਰ ਤਿਆਰ ਰਹਿਨ, ਉਲਟ ਲਾਇਬਲ ਕਹਿਕੇ ਛੋਟੇ ਭੁਜੰਗੀਆਂ ਦੇ ਜੋਸ਼ ਵਾਲੇ ਦਿਲ ਦੇ ਉੱਪਰ ਅਜੇਹਾ ਅਸਰ ਪਾਉਂਦੇ ਹੋ ਜੋ ਹੋਕੇ ਉਹ ਕਿਸੇ ਪੰਥ ਉੱਨਤੀ ਦੇ ਸਾਧਨ ਨੂੰ-- ਕਰ ਸਕਨ, ਜੇਕਰ ਤੁਹਾਨੂੰ ਇਤਨਾ ਹੀ ਥੀਂ ਵਧਕੇ ਸ਼ੋਕ ਹੋਗਿਆ ਸੀ ਤਾਂ ਤੁਸੀਂ ਸਿੰਘ ਸਭਾ ਯਾ ਧਰਮ ਪ੍ਰਚਾਰਕ ਸਭਾ ਰਾਵਲਪਿੰਡੀ ਤੋਂ ਯਾ ਅਸਾਡੇ ਕੋਲੋਂ ਪੁਛਦੇ ਕਿ ਕੀ ਮੁਆਮਲਾਂ ਹੈ, ਅਖਬਾਰਾਂ ਵਿੱਚ ਨੋਟਿਸ ਛਪਵਾ ਰੌਲਾ ਮਚਾਉਣ ਥੀਂ ਕੋਈ ਫਾਇਦਾ ਨਜ਼ਰ ਨਹੀਂ ਆਵੰਦਾ, ਅਖਬਾਰ ਕੌਮੀ ਉੱਨਤੀ ਲਈ ਹੈ ਨਾ ਕਿ ਬੇਫਾਇਦਾ ਝਗੜਿਆਂ ਲਈ॥

6:- ਜੇਕਰ ਆਪ ਨੇ ਹੋਰ ਕਿਸੇ ਪ੍ਰਸ਼ਨ ਦਾ ਉੱਤ੍ਰ ਲੈਣਾ ਹੋਵੇ ਤਾਂ ਦਾਸ ਅਖਬਾਰ ਦਵਾਰਾ ਯਾ ਪਰਾਈਵੇਟ ਪ੍ਰਾਰਥਨਾ ਕਰ ਸਕਦਾ ਹੈ। ਆਸ਼ਾ ਹੈ ਕਿ ਆਪ ਵਿਚਾਰੋਗੇ ਤੇ ਦਾਸ ਨੂੰ ਪਰਾਈਵੇਟ ਹੀ ਹੁਕਮ ਦਿਓਗੇ ਕਿਉਂਕਿ ਅਖਬਾਰ ਨੂੰ ਮਾਮੂਲੀ ਗੱਲਾਂ ਲਈ ਖੇਚਲ ਨਹੀਂ ਦੇਣੀ ਚਾਹੀਦੀ ਅੱਗੇ ਆਪ ਸਿਆਣੇ ਹੋ। ਦਾਸ ਨੇ ਜੋ ਕੁਝ ਅੱਖੀਂ ਦੇਖਯਾ ਤੇ ਸੁਣਿਆ, ਪੱਤ੍ਰ ਦਵਾਰਾਂ ਲਿਖ ਦਿੱਤਾ ਹੈ ਅੱਗੇ ਆਪ ਵਿਚਾਰ ਕਰ ਲਵੋ॥

ਲੇ: ਦਾਸਨ ਦਾਸ ਸਾਹਿਬ ਸਿੰਘ
ਸਕੱਤ੍ਰ ਸ੍ਰੀ ਗੁਰੂ ਸਿੰਘ ਸਭਾ ਸੁੱਖੋ,
ਜ਼ਿਲਾ ਰਾਵਲਪਿੰਡੀ



ਨੋਟ:- ਸਾਡੇ ਖਿਯਾਲ ਵਿੱਚ ਇਹ ਸਵਾਲ ਧਰਮ ਦਾ ਹੈ ਤਾਂ ਤੇ ਆਸ਼ਾ ਹੈ ਜੋ ਸ੍ਰੀ ਯੁਤ ਰਸਾਲਦਾਰ ਸਾਹਿਬ ਖੁਦ ਗ੍ਰੰਥੀ ਸਿੰਘ ਤੋਂ ਸਾਰਾ ਹਾਲ ਲਖਵਾਕੇ ਅਖਬਾਰ ਵਿੱਚ ਛਪਵਾ ਦੇਨਗੇ ਜਿਸਤੇ ਉਨ੍ਹਾਂ ਦੇ ਬਿਆਨ ਤੋਂ ਸੱਚ ਅਤੇ ਝੂਠ ਨਿੱਤ੍ਰ ਆਵੇਗਾ॥

ਐ:ਖਾ: ਅ:



## ਆਪਣੇ ਵਿਚਾਰ/ਸਵਾਲ ਜਰੂਰ ਭੇਜੋ

***ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਉਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉਚਾ ਕਰਨ ਲਈ ਯਤਨ ਕਰਦੇ ਰਹੀਏ। ਪੁਛੋ ਤਾਂ ਸਹੀ- ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।***

ਮੁੱਖ ਸੰਪਾਦਕ

# ਪਹਿਲਾਂ ਹਲੀਮੀ ਰਾਜ, ਫਿਰ ਬਿੱਗ ਬੈਂਗ ਦੀ ਅਵਾਜ਼

ਗੁਰਮੇਲ ਸਿੰਘ ਖਾਲਸਾ

ਸਾਡੇ ਆਲੇ-ਦੁਆਲੇ ਜੋ ਵੀ ਸਾਨੂੰ ਦਿਖਾਈ ਦਿੰਦਾ ਹੈ, ਜਿਵੇਂ ਕਿ ਸੂਰਜ, ਚੰਨ, ਤਾਰੇ ਅਤੇ ਤਾਰਿਆਂ ਦੇ ਝੁੰਡ ਆਦਿ ਸੱਭ ਕੁਦਰਤ ਹੈ ਜਾਂ ਬ੍ਰਹਿਮੰਡ ਹੈ। ਅਸੀਂ ਜਿਸ ਧਰਤੀ ਉੱਤੇ ਰਹਿੰਦੇ ਹਾਂ, ਇਹ ਸੂਰਜ ਦੇ ਟੱਬਰ ਦਾ ਇਕ ਜੀਅ ਹੈ। ਸੂਰਜ ਸਾਡੇ ਸੱਭ ਤੋਂ ਨੇੜੇ ਦਾ ਇਕ ਤਾਰਾ ਹੈ। ਤਾਰਿਆਂ ਦੇ ਇਕ ਝੁੰਡ ਨੂੰ ਗਲੈਕਸੀ ਆਖਦੇ ਹਨ। ਤਾਰਿਆਂ ਦੇ ਝੁੰਡਾਂ ਨੂੰ ਆਕਾਸ਼ ਗੰਗਾ ਜਾਂ ਮਿਲਕੀ ਵੇਅ ਆਖਦੇ ਹਨ। ਵਿਗਿਆਨੀਆਂ ਨੇ ਦੱਸਿਆ ਹੈ ਕਿ ਸੂਰਜ ਧਰਤੀ ਤੋਂ 109 ਗੁਣਾ ਵੱਡਾ ਹੈ ਯਾਨੀ 109 ਧਰਤੀਆਂ ਦੇ ਬਰਾਬਰ ਹੈ। ਸੂਰਜ ਦੇ ਟੱਬਰ ਦੇ 9 ਜੀਅ ਹਨ ਜਿਨ੍ਹਾਂ ਵਿਚ ਬੁੱਧ, ਸ਼ੁਕਰ, ਧਰਤੀ, ਮੰਗਲ, ਬ੍ਰਹਸਪਤੀ, ਸ਼ਨੀ, ਅਰੁਣ, ਵਰੁਣ ਅਤੇ ਪਲੂਟੋ ਹਨ। ਅੰਗਰੇਜ਼ੀ ਵਿਚ ਇਨ੍ਹਾਂ ਦੇ ਨਾਂ ਇਸ ਤਰ੍ਹਾਂ ਹਨ: ਮਰਕਰੀ, ਵੀਨਸ, ਅਰਥ, ਮਾਰਸ, ਜੂਪੀਟਰ, ਸੈਚੁਰਨ, ਯੂਰੇਨਸ, ਨੈਪਚੂਨ ਅਤੇ ਪਲੂਟੋ। ਇਵੇਂ ਹੀ ਬਾਕੀ ਸਿਤਾਰਿਆਂ ਦੇ ਟੱਬਰ ਜਾਂ ਪਰਿਵਾਰ ਹਨ। ਇਸ ਲਈ ਬ੍ਰਹਿਮੰਡ ਦਾ ਕੋਈ ਅੰਤ ਨਹੀ ਹੈ। ਕਈ ਲੋਕ ਸਮਝਦੇ ਹਨ ਕਿ ਵਿਗਿਆਨ ਅੱਜਕਲ ਸਿਖਰਾਂ 'ਤੇ ਹੈ। ਫਿਰ ਵੀ 'ਹਿੰਦੁਸਤਾਨ ਟਾਈਮਜ਼ ' ਦੀ 19 ਅਗਸਤ, 2009 ਦੀ ਖ਼ਬਰ ਹੈ ਕਿ ਵਿਗਿਆਨੀਆਂ ਨੇ ਹੁਣ ਤੱਕ ਦਾ ਸੱਭ ਤੋਂ ਵੱਡਾ ਪਲੈਨੇਟ ਲਭਿਆ ਹੈ, ਜਿਸ ਦਾ ਨਾਮ ਇਨ੍ਹਾਂ 'ਅਸ਼ਫ-176 ਰੱਖਿਆ ਹੈ। ਇਹ ਤਾਰਾ ਜੂਪੀਟਰ ਤੋਂ ਦੁਗਣਾ ਹੈ। ਇਹ ਸਾਡੇ ਤੋਂ ਹਜ਼ਾਰਾਂ ਰੋਸ਼ਨੀ ਸਾਲ ਦੂਰ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਇਹ ਬਾਕੀਆਂ ਨਾਲੋਂ ਪੁੱਠਾ ਘੁੰਮਦਾ ਹੈ। ਇਸ ਨੂੰ ਲੱਭਣ ਵਾਲੇ ਵਿਗਿਆਨੀ ਦਾ ਨਾਮ ਡੇਵਿਡ ਐਂਡਰਸਨ ਦੱਸਿਆ ਗਿਆ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਪਹਿਲਾਂ ਹੀ ਫ਼ੁਰਮਾਇਆ ਹੈ ਕਿ ਇਸ ਬ੍ਰਹਿਮੰਡ ਵਿਚ ਬੇਅੰਤ ਆਕਾਸ਼-ਪਾਤਾਲ ਹਨ ਜਿਹੜੇ ਸਾਡੀ ਗਿਣਤੀ-ਮਿਣਤੀ ਤੋਂ ਵੀ ਪਰੇ ਹਨ।

ਪਾਤਾਲਾ ਪਾਤਾਲ ਲੱਖ ਆਗਾਸਾ ਆਗਾਸ॥
ਓੜਕ ਓੜਕ ਭਾਲ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸਲੂ ਇਕ ਧਾਤ॥
ਲੇਖਾ ਹੋਇ ਤਾ ਲਿਖੀਐ ਲੇਖੈ ਹੋਇ ਵਿਣਾਸ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥

ਗੁਰੂ ਨਾਨਕ ਸਾਹਿਬ ਨੇ ਤਾਂ ਕਹਿ ਦਿੱਤਾ ਕਿ ਕੁਦਰਤ ਦਾ ਲੇਖਾ-ਜੋਖਾ ਬੇਅੰਤ ਹੈ। ਇਸ ਦਾ ਲੇਖਾ-ਜੋਖਾ ਕਰਨ ਵਾਲੇ ਮਨੁੱਖਾਂ ਦਾ ਅੰਤ ਹੋ ਜਾਵੇਗਾ। ਪਰ ਇਹ ਲੇਖਾ ਕਦੇ ਮੁੱਕਣ ਵਾਲਾ ਨਹੀਂ ਹੈ, ਮਨੁੱਖ ਇਹ ਕਿੱਥੋਂ ਮੰਨਦਾ ਹੈ? ਇਸ ਨੇ ਰੱਬ ਦਾ ਅੰਤ ਪਾਉਣ ਲਈ ਭਾਲ ਸ਼ੁਰੂ ਕੀਤੀ ਹੋਈ ਹੈ। ਵਿਗਿਆਨੀਆਂ ਨੇ ਗੱਲ ਸ਼ੁਰੂ ਕੀਤੀ ਕਿ 13.7 ਅਰਬ ਸਾਲ ਪਹਿਲਾਂ ਕੋਈ ਇਕ ਗੋਲਾ ਜਿਹਾ ਹੋਵੇਗਾ, ਜਿਸ ਦੇ ਅੰਦਰ ਅਰਬਾਂ-ਖਰਬਾਂ ਸਾਲ ਪਹਿਲਾਂ ਤੋਂ ਹੀ ਕ੍ਰਿਆ ਚਲ ਰਹੀ ਸੀ। ਕਹਿੰਦੇ, ਉਹ ਗੋਲਾ ਫੈਲਦਾ ਗਿਆ ਤੇ ਹੋਰ ਫੈਲਦਾ ਗਿਆ। ਫਿਰ ਇਕ ਭਿਆਨਕ ਆਵਾਜ਼ ਨਾਲ ਉਹ ਗੋਲਾ ਫੱਟ ਗਿਆ ਜਿਸ ਤੋਂ ਬਾਅਦ ਇਹ ਸਾਰਾ ਬ੍ਰਹਿਮੰਡ ਹੋਂਦ ਵਿਚ ਆ ਗਿਆ। ਉਸ ਫਟਣ ਦੀ ਆਵਾਜ਼ ਨੂੰ ਵਿਗਿਆਨੀਆਂ ਨੇ ਬਿੱਗ ਬੈਂਗ ਕਿਹਾ। ਗੁਰੂ ਨਾਨਕ ਦੇਵ ਜੀ ਨੇ ਇਸ ਪਸਾਰੇ ਨੂੰ ਇਉ ਫ਼ੁਰਮਾਇਆ ਹੈ:

ਕੀਤਾ ਪਸਾਉ ਏਕੋ ਕਵਾਓ"
ਤਿਸ ਤੇ ਹੋਏ ਲਖ ਦਰੀਆਓ॥

ਗੁਰੂ ਨਾਨਕ ਸਾਹਿਬ ਨੇ ਅੱਜ ਤੋਂ ਪੰਜ ਸਦੀਆਂ ਪਹਿਲਾਂ ਇਸ ਬਿੱਗ ਬੈਂਗ ਨੂੰ 'ਕਵਾਓ' ਕਿਹਾ ਸੀ। ਸ੍ਰੀ ਗੁਰੁ ਅਰਜਨ ਪਾਤਿਸ਼ਾਹ ਜੀ ਨੇ ਕਵਾਉ ਦੀ ਪੁਸਟੀ ਇਸ ਤਰ੍ਹਾਂ ਕੀਤੀ ਹੈ :

ਓਅੰਕਾਰ ਉਤਪਾਤੀ । ਕੀਆ ਦਿਨਸ ਸਭ ਰਾਤੀ ॥
ਵਣੁ ਤ੍ਰਿਣ ਤ੍ਰਿਭਵ ਪਾਣੀ । ਚਾਰਿ ਵੇਦਿ ਚਾਰੇ ਖਾਣੀ ॥
ਖੰਡ ਦੀਪ ਸਭਿ ਲੋਆ । ਏਕ ਕਵਾਵੈ ਤੇ ਸਭਿ ਹੋਆ ॥
ਕਰਣੈਹਾਰਾ ਬੂਝਹੁ ਰੇ । ਸਤਿਗੁਰੁ ਮਿਲੈ ਤ ਸੂਝੈ ਰੇ ॥

ਸਾਰੇ ਬ੍ਰਹਿਮੰਡ ਦਾ ਮੂਲ ਵਾਹਿਗੁਰੂ ਹੈ ਜਿਸ ਨੇ ਇਹ ਸਭ ਕੁਝ ਇਕ ਕਵਾਓ ਤੇ ਜਾਂ ਹੁਕਮ ਨਾਲ ਪੈਦਾ ਕਰ ਦਿੱਤਾ । ਜੇਕਰ ਵਿਗਿਆਨੀਆਂ ਦੇ ਗੋਲੇ ਵਾਲੀ ਗੱਲ ਮੰਨ ਵੀ ਲਈਏ ਤਾਂ ਸਵਾਲ ਫਿਰ ਵੀ ਖੜਾ ਹੈ ਕਿ ਉਹ ਗੋਲਾ ਆਇਆ ਕਿੱਥੋਂ? ਇਸ ਸਵਾਲ ਦਾ ਜਵਾਬ ਗੁਰੂ ਨਾਨਕ ਸਾਹਿਬ ਨੇ ਇਸ ਤਰ੍ਹਾਂ ਦਿੱਤਾ ਹੈ:

ਮਾਰੂ ਮਹੱਲਾ 1
ਅਰਬਦ ਨਰਬਦ ਧੁੰਦੂਕਾਰਾ॥
ਧਰਨ ਨਾ ਗਗਨਾ ਹੁਕਮ ਅਪਾਰਾ॥

ਨ ਦਿਨ ਰੈਨਿ ਨ ਚੰਦ ਨ ਸੂਰਜ ਸੁੰਨ ਸਮਾਧਿ ਲਗਾਇਦਾ॥
(ਪੰਨਾ 1035)

ਇਸ ਸ਼ਬਦ ਵਿਚ ਗੁਰੂ ਸਾਹਿਬ ਨੇ ਫ਼ੁਰਮਾਇਆ ਕਿ ਅਰਬਾਂ-ਖ਼ਰਬਾਂ ਸਾਲ ਪਹਿਲਾਂ ਵਾਹਿਗੁਰੂ, ਅੱਲਾ, ਗਾਡ ਆਦਿ ਸੁੰਨ ਹਾਲਾਤ ਵਿਚ ਸਨ। ਉਦੋਂ ਧਰਤੀ, ਆਕਾਸ਼, ਚੰਨ, ਸੂਰਜ ਆਦਿ ਕੁਝ ਵੀ ਨਹੀਂ ਸੀ। ਵਾਹਿਗੁਰੂ ਦਾ ਹੁਕਮ ਹੋਇਆ ਤਾਂ ਇਹ ਸੱਭ ਕੁੱਝ ਹੋਂਦ ਵਿਚ ਆ ਗਿਆ। ਆਪ ਜੀ ਨੇ ਫ਼ੁਰਮਾਇਆ:

ਜਾ ਤਿਸ ਭਾਣਾ ਤਾਂ ਜਗਤੁ ਉਪਾਇਆ॥
ਬਾਝੁ ਕਲਾ ਆਡਾਣ ਰਹਾਇਆ॥ (ਪੰਨਾ 1035)

ਵਾਹਿਗੁਰੂ ਦੀ ਮਰਜ਼ੀ ਹੋਈ ਤਾਂ ਉਹ ਸੁੰਨ ਤੇ ਨਿਰੰਕਾਰ ਤੋਂ ਅਕਾਰ ਰੂਪ ਵਿਚ ਆ ਗਿਆ। ਇਸ ਸ਼ਬਦ ਦੇ ਅਖ਼ੀਰ ਤੇ ਫ਼ੁਰਮਾਇਆ ਹੈ:

ਤਾ ਕਾ ਅੰਤੁ ਨ ਜਾਣੈ ਕੋਈ॥
ਪੂਰੇ ਗੁਰ ਤੇ ਸੋਝੀ ਹੋਈ॥
ਨਾਨਕ ਸਾਚਿ ਰਤੈ ਬਿਸਮਾਦੀ॥
ਬਿਸਮ ਭਏ ਗੁਣ ਗਾਇਦਾ॥ (1035)

ਸ੍ਰੀ ਗੁਰੂ ਅਰਜਨ ਪਾਤਿਸ਼ਾਹ ਜੀ ਨੇ ਫ਼ੁਰਮਾਇਆ ਹੈ :

ਸਰਗੁਣ ਨਿਰਗੁਣ ਨਿਰੰਕਾਰ ਸੁਨ ਸਮਾਧੀ ਆਪਿ ॥
ਆਪਣ ਕੀਆ ਨਾਨਕਾ ਆਪੇ ਹੀ ਫਿਰ ਜਾਪ ॥290॥

ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਫ਼ੁਰਮਾਇਆ ਹੈ ਕਿ ਵਾਹਿਗੁਰੂ ਜ ਹਰਿ ਨੂੰ ਜਾਨਣਾ ਬਹੁਤ ਮੁਸ਼ਕਲ ਹੈ । ਬਹੁਤ ਸਾਰੇ ਜਤੀ ਸਤੀ-ਸਤੀ ਤੇ ਸਿਆਣੇ ਲੋਕ ਵਾਹਿਗੁਰੂ ਦਾ ਅੰਤ ਪਾਉਂਦੇ-ਪਾਉਂਦੇ ਥੱਕ ਹਾਰ ਕੇ ਇਸ ਦੁਨੀਆ ਤੋਂ ਵਿਦਾ ਹੋ ਗਏ । ਆਪ ਜੀ ਨੇ ਫੁਰਮਾਇਆ :

ਹਰਿ ਕੀ ਗਤ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿ ਹਾਰੈ ਅਰ ਬਹੁ ਲੋਕ ਸਿਆਣੇ ॥537॥

ਵਿਗਿਆਨੀ ਇਸੇ ਹਰਿ ਦੀ ਜਾਂ ਸੁਪਰ ਪਾਵਰ ਦੀ ਖੋਜ ਵਿਚ ਜੁੜੇ ਹਨ। ਨਵੰਬਰ 2008 ਵਿੱਚ ਪੂਰੇ ਸੰਸਾਰ ਵਿਚ ਲੋਕੀਂ ਸਾਹ ਰੋਕ ਕੇ ਟੀ.ਵੀ. ਵੇਖ ਰਹੇ ਸਨ। ਵਿਗਿਆਨੀਆਂ ਨੇ ਕਿਹਾ ਕਿ "ਬਿੱਗ ਬੈਂਗ" ਦੀ ਆਵਾਜ਼ ਦਾ ਕਾਰਨ ਪ੍ਰੋਟੋਨਾਂ ਦੀ ਆਪਸ ਵਿਚ ਟੱਕਰ ਹੈ। ਕਿਸੇ ਚੀਜ਼ ਦੇ ਛੋਟੇ ਤੋਂ ਛੋਟੇ ਭਾਗ ਨੂੰ , ਜਿਸ ਵਿਚ ਉਸ ਚੀਜ਼ ਦੇ ਸਾਰੇ ਗੁਣ ਹੋਣ, ਉਸ ਨੂੰ ਅਣੂ ਕਿਹਾ ਜਾਂਦਾ ਹੈ। ਇਕ ਅਣੂ ਕਈ-ਕਈ ਐਟਮਾਂ ਦਾ ਬਣਿਆ ਹੁੰਦਾ ਹੈ। ਵਿਗਿਆਨੀਆਂ ਨੇ ਇਕ ਐਟਮ ਵਿਚ ਤਿੰਨ ਚੀਜ਼ਾ ਦੱਸੀਆਂ ਹਨ-ਇਲੈਕਟ੍ਰਾਨ, ਪ੍ਰੋਟਾਨ ਅਤੇ ਐਟਮ। ਪ੍ਰੋਟਾਨਾਂ ਦੀ ਗਿਣਤੀ ਵੀ ਵੱਖ-ਵੱਖ ਹੁੰਦੀ ਹੈ। ਇਨ੍ਹਾਂ ਹੀ ਪ੍ਰੋਟੋਨਾਂ ਦੀ ਟੱਕਰ ਤੋਂ ਬਿੱਗ ਬੈਂਗ ਦੀ ਆਵਾਜ਼ ਆਈ ਸੀ। ਵਿਗਿਆਨੀ ਹੋਰ ਅੱਗੇ ਵਧੇ। ਉਨ੍ਹਾਂ ਦੱਸਿਆ ਕਿ ਇਨ੍ਹਾਂ ਤੋਂ ਇਲਾਵਾ ਇਕ ਚੌਥੀ ਚੀਜ਼ ਹੋਰ ਵੀ ਹੈ। ਇਸ ਨੂੰ ਇਨ੍ਹਾਂ ਬੋਜ਼ੋਨ ਕਿਹਾ। ਇਸ ਬੋਜ਼ੋਨ ਨੂੰ ਕਈਆਂ ਨੇ 'ਗਾਡ ਪਾਰਟੀਕਲ' ਵੀ ਕਿਹਾ। ਯਾਨੀ ਕਿ ਰੱਬ ਦਾ ਅੰਸ਼। ਇਸ ਰੱਬ ਦੇ ਅੰਸ਼ ਨੂੰ ਲੱਭਣ ਲਈ 85 ਦੇਸ਼ਾਂ ਦੇ 10 ਹਜ਼ਾਰ ਵਿਗਿਆਨੀਆਂ ਨੇ ਸਵਿਟਜ਼ਰਲੈਂਡ ਅਤੇ ਫ਼ਰਾਂਸ ਦੇ ਬਾਰਡਰ 'ਤੇ ' ਜੈਨੇਵਾ ਤੋਂ ਹੱਟ ਕੇ, ਇਕ ਬਹੁਤ ਵੱਡੀ ਪ੍ਰਯੋਗਸ਼ਾਲਾ ਬਣਾਈ। ਇਹ ਪ੍ਰਯੋਗਸ਼ਾਲਾ 30 ਕਿਲੋਮੀਟਰ ਲੰਮੀ ਅਤੇ 100 ਮੀਟਰ ਧਰਤੀ ਵਿਚ ਡੂੰਘੀ ਸੁਰੰਗ ਵਿਚ ਬਣਾਈ ਗਈ ਹੈ। ਇਸ ਵਿਚ 27.36 ਕਿਲੋਮੀਟਰ ਲੰਮੀ ਅਤੇ 3.8 ਮੀਟਰ ਚੌੜੀ ਇਕ ਮਸ਼ੀਨ ਰੱਖੀ ਗਈ ਹੈ। ਇਹ ਤਜ਼ਰਬਾ ਸੈਂਟਰ ਆਫ਼ ਯੋਰਪੀਨ ਰਿਸਰਚ ਫ਼ਾਰ ਨਿਊਕਲੀਅਰ ਸਾਇੰਸ ਨੇ 10.09.08 ਨੂੰ ਭਾਰਤੀ ਸਮੇਂ ਅਨੁਸਾਰ 12:30 'ਤੇ ਸ਼ੁਰੂ ਕੀਤਾ ਸੀ। ਇਸ ਵਿਚ ਭਾਰਤ ਦੀ ਇਕ ਸਾਇੰਸਦਾਨ ਬੀਬੀ ਮਨਜੀਤ ਕੌਰ ਵੀ ਸ਼ਾਮਲ ਸੀ। ਇਹ ਬੀਬੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਹੈ। ਇਨ੍ਹਾਂ ਨੇ ਜਿਹੜੀ ਮਸ਼ੀਨ ਰੱਖੀ ਸੀ, ਉਸ ਦਾ ਨਾਮ ਲ੍ਹਛ (ਲਾਰਜ ਹੈਡਰਨ ਕੋਲਾਈਡਰ) ਰੱਖਿਆ ਸੀ। ਇਸ ਪ੍ਰਯੋਗ 'ਤੇ ਪਹਿਲੀ ਸੱਟੇ ਇਕ ਅਰਬ ਡਾਲਰ ਦਾ ਖ਼ਰਚਾ ਆਇਆ ਸੀ। ਇਸ ਤਜ਼ਰਬੇ ਵਿਚ ਵਿਗਿਆਨੀਆਂ ਨੇ ਪ੍ਰੋਟਾਨਾਂ ਦੀ ਆਪਸ ਵਿਚ ਟੱਕਰ ਕਰਵਾ ਕੇ ਵੇਖਣਾ ਹੈ ਕਿ ਪਹਿਲੇ ਬਿੱਗ ਬੈਂਗ ਕਵਾਓ ਦੀ ਆਵਾਜ਼ ਕਿਹੋ ਜਿਹੀ ਸੀ? ਚੌਥੀ ਚੀਜ਼ ਬੋਜ਼ੋਨ (ਗਾਡ ਪਾਰਟੀਕਲ) ਦੀ ਵੀ ਭਾਲ ਕਰਨੀ ਹੈ। ਪਿਛਲੇ ਸਾਲ ਜਦੋਂ ਇਹ ਤਜ਼ਰਬਾ ਸ਼ੁਰੂ ਹੋਇਆ ਸੀ ਤਾਂ ਕਈਆਂ ਦਾ ਮੱਤ ਸੀ ਕਿ ਇਸ ਤਜ਼ਰਬੇ ਨਾਲ ਧਰਤੀ ਨੂੰ ਬਹੁਤ ਵੱਡਾ ਖ਼ਤਰਾ ਹੋ ਜਾਵੇਗਾ ਤੇ ਤਬਾਹੀ ਆ ਜਾਵੇਗੀ। ਭਾਰਤ ਦੇ ਜ਼ਿਆਦਾਤਰ ਟੈਲੀਵਿਜ਼ਨ ਚੈਨਲਾਂ ਨੇ ਇਸ ਕਿਰਿਆ ਨੂੰ ਮਹਾ ਕਾਲ ਕਿਹਾ ਸੀ। ਧਰਤੀ ਖ਼ਤਮ ਹੋਣ ਦੀਆਂ ਖ਼ਬਰਾਂ ਦੇ ਕੇ ਲੋਕਾਂ ਨੂੰ ਖ਼ੂਬ ਡਰਾਇਆ ਗਿਆ ਸੀ। ਕਈ ਬੱਚਿਆਂ ਨੇ ਆਪਣਾ ਬਹੁਤ ਨੁਕਸਾਨ ਕਰ ਲਿਆ ਸੀ। ਡਰ ਕਾਰਣ ਆਤਮ ਹੱਤਿਆ ਕਰਨ ਤੱਕ ਦੀਆਂ ਗੱਲਾਂ ਵੀ ਸੁਣੀਆਂ ਗਈਆਂ ਸਨ। ਅੱਜ ਤੱਕ ਕੋਈ ਅਣਸੁਖਾਵੀਂ ਖ਼ਬਰ ਨਹੀਂ ਆਈ। ਵਿਗਿਆਨੀਆਂ ਨੇ ਇਹ ਪ੍ਰਯੋਗ ਪੱਕੇ ਪੈਰੀਂ ਹੋ ਕੇ ਸ਼ੁਰੂ ਕੀਤਾ ਸੀ। ਉਨ੍ਹਾਂ ਨੂੰ ਪਤਾ ਸੀ ਕਿ ਇਸ ਤਜ਼ਰਬੇ ਨਾਲ ਬਹੁਤ ਜ਼ਿਆਦਾ ਗਰਮੀ ਨਿਕਲ ਸਕਦੀ ਹੈ। ਇਸ ਵਿਗਿਆਨੀਆਂ ਨੇ ਇਸ ਸੁਰੰਗ ਦਾ ਤਾਪਮਾਨ -27 ਡਿਗਰੀ ਰੱਖਿਆ ਹੈ। 95 ਟਨ ਤਾਂ ਤਰਲ ਹੀਲੀਅਮ ਵਰਤੀ ਗਈ। ਬਚਾਅ ਵਾਸਤੇ ਹੋਰ ਵੀ ਬਹੁਤ ਇੰਤਜ਼ਾਮ ਕੀਤੇ ਗਏ ਸਨ।

ਪਹਿਲੇ ਦਿਨ ਯਾਨੀ 10.09.08 ਨੂੰ ਪਹਿਲਾਂ ਥੋੜੇ ਜਿਹੇ(ਤਕਰੀਬਨ ਇਕ ਖਰਬ) ਪ੍ਰੋਟੋਨਾਂ ਦੀ ਆਪਸ ਵਿਚ ਟੱਕਰ ਕਰਵਾ ਕੇ ਤਜ਼ਰਬੇ ਦੀ ਸ਼ੁਰੂਆਤ ਕੀਤੀ ਗਈ, ਜੋ ਕਿ ਸਫ਼ਲ ਹੋਇਆ। ਇਸ ਸਫ਼ਲਤਾ 'ਤੇ ਸਾਰਿਆਂ ਨੇ ਟੈਲੀਵਿਜ਼ਨ 'ਤੇ ਤਾੜੀਆਂ ਦੀ ਗੜਗੜਾਹਟ ਸੁਣੀ ਤੇ ਵੇਖੀ ਸੀ। ਦੱਸਿਆ ਗਿਆ ਕਿ ਹੁਣ ਤੋਂ ਇਹਨਾਂ ਨੇ ਪ੍ਰੋਟੋਨਾਂ ਦੀ ਮਾਤਰਾ ਵਧਾਉਂਦੇ ਜਾਣਾ ਹੈ। ਖ਼ਤਰਾ ਦੱਸਣ ਵਾਲੇ ਬੜਾ ਭਿਆਨਕ ਖ਼ਤਰਾ ਦੱਸਦੇ ਹਨ। ਕਈਆਂ ਨੇ ਇਨ੍ਹਾਂ ਵਿਗਿਆਨੀਆਂ ਨੂੰ ਪਾਗ਼ਲ ਤੱਕ ਵੀ ਕਿਹਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਇਸ ਕ੍ਰਿਆ ਨਾਲ ਧਰਤੀ ਦਾ ਪਾਊਡਰ ਬਣ ਜਾਵੇਗਾ ਅੰਤੇ ਇਹ ਧਰਤੀ ਬਲੈਕ ਹੋਲ ਵਿਚ ਸਮਾ ਜਾਵੇਗੀ, ਪਰ ਅਜੇ ਤੱਕ ਤਾਂ ਸੁਖਸਾਂਦ ਹੀ ਹੈ ।

ਬਲੈਕ ਹੋਲ ਬਾਰੇ ਸ. ਦਲਬੀਰ ਸਿੰਘ ਪੱਤਰਕਾਰ ਨੇ ਇੱਕ ਕਿਤਾਬ ਲਿਖੀ ਹੈ, 'ਸੰਤ ਭਿੰਡਰਾਂਵਾਲਿਆਂ ਪਿੱਛੋਂ ਧੁੰਦਕਾਰੇ 'ਚੋਂ ਚਾਨਣ ਦੀ ਖ਼ੋਜ' ਇਸ ਕਿਤਾਬ ਦੇ ਪਿੱਛੇ ਇੱਕ ਕਲਪਤ ਬਲੈਕਹੋਲ ਦੀ ਤਸਵੀਰ ਬਣਾਈ ਗਈ ਹੈ । ਇਸ ਬਾਰੇ ਲਿਖਿਆ ਹੈ, 'ਮੈਸਾਚੁਸਟਰ (ਅਮਰੀਕਾ) ਦੀ ਤਕਨੀਕ ਸੰਸਥਾ ਦੇ ਪੁਲਾੜ ਵਿਗਿਆਨੀਆਂ ਨੇ ਤਾਰਿਆਂ ਦੀ ਪਗਡੰਡੀ ਦੇ ਕੇਂਦਰ ਵਿੱਚ ਛੋਟੇ ਅਕਾਰ ਦਾ ਇੱਕ ਅਜਿਹਾ ਕਾਲਾ ਮਘੋਰਾ ਦਰਸਾਇਆ ਹੈ, ਜਿਸ ਦਾ ਅਕਾਰ 2600000ਸੂਰਜਾਂ ਦੇ ਨੇੜੇ-ਤੇੜੇ ਹੈ । ਤਾਰਿਆਂ ਦੀ ਇਸ ਪਗਡੰਡੀ ਦਾ ਵਿਆਸ 100000 ਰੋਸ਼ਨੀ ਵਰਾ ਹੈ ਉਤੇ ਇਸ ਦਾ ਕੇਂਦਰ ਧਰਤੀ ਤੋਂ 2600 ਰੋਸ਼ਨੀ ਵਰਾ ਦੂਰ ਹੈ । ਇਸ ਜਗ੍ਹਾ 'ਤੇ ਕਾਲਾ ਮਘੋਰਾ ਸ਼ਾਇਦ ਹੋ ਸਕਦਾ ਹੈ । ਉਸ ਦਾ ਅਕਾਰ 10 ਰੋਸ਼ਨੀ ਮਿੰਟ ਹੈ । ਉਪਰਲੀ ਤਸਵੀਰ ਇਸ ਖ਼ਿਆਲ ਬਾਰੇ ਚਿੱਤਰਕਾਰ ਦੀ ਕਲਪਨਾ ਹੈ । ਵਿਗਿਆਨੀਆਂ ਨੇ ਇਹ ਵੀ ਦੱਸਿਆ ਕਿ ਇਹ ਬ੍ਰਹਿਮੰਡ ਫੈਲ ਵੀ ਰਿਹਾ ਹੈ ਅਤੇ ਸੁੰਗੜ ਵੀ ਰਿਹਾ ਹੈ। ਇਸ ਨੂੰ ਇਨ੍ਹਾਂ ਨੇ ਕੰਬਣ ਥੀਊਰੀ ਜਾਂ ਪੁਲ ਸੇਟਿੰਗ ਥਿਊਰੀ ਕਿਹਾ ਹੈ। ਤਾਰਾ ਝੁੰਡ ਬਣਦੇ ਵੀ ਰਹਿੰਦੇ ਹਨ ਅਤੇ ਦੂਰ ਵੀ ਹੱਟਦੇ ਰਹਿੰਦੇ ਹਨ। ਇਹ ਸਾਰੀਆਂ ਗੱਲਾਂ ਅੱਜ ਕੱਲ ਦੇ ਵਿਗਿਆਨੀਆਂ ਦੀਆਂ ਹਨ। ਗੁਰੂ ਨਾਨਕ ਸਾਹਿਬ ਨੇ ਤਾਂ ਇਹ ਸਾਰਾ ਕੁਝ ਅੱਜ ਤੋਂ 500 ਸਾਲ ਪਹਿਲਾਂ ਦੱਸ ਦਿੱਤਾ ਸੀ ਕਿ ਕੁਦਰਤ ਬੇਅੰਤ ਹੈ। ਇਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਹ ਸੱਭ ਕੁੱਝ ਗੁਰਬਾਣੀ ਵਿਚ ਲਿਖਿਆ ਹੋਇਆ ਹੈ। ਗੁਰਬਾਣੀ ਗੁਰਮੁਖੀ ਵਿਚ ਹੈ। ਇਹ ਗੁਰਬਾਣੀ ਦੇ ਅੱਖਰ ਬੀਜ ਹਨ। ਇਨ੍ਹਾਂ ਬੀਜਾਂ ਦਾ ਛੱਟਾ ਸਾਰੇ ਸੰਸਾਰ 'ਤੇ ਹੋ ਚੁੱਕਿਆ ਹੈ। ਗੁਰੂ ਜੀ ਦੇ ਸਿਧਾਂਤ ਸ਼ਬਦ ਰੂਪੀ ਬੀਜ ਸਾਰੀ ਦੁਨੀਆਂ 'ਚ ਖਿਲਰ ਗਏ ਹਨ। ਹੁਣ ਉਹ ਉਗ ਰਹੇ ਹਨ। ਖੋਜਾਂ ਸ਼ੁਰੂ ਹੋ ਰਹੀਆਂ ਹਨ।

ਗੁਰਬਾਣੀ ਵਿੱਚ ਇਹ ਵੀ ਦੱਸਿਆ ਹੋਇਆ ਹੈ ਕਿ ਇਹ ਸੰਸਾਰ ਕਿਥੋਂ ਨਿਕਲਿਆ ਹੈਇੱਕ ਦਿਨ ਉਥੇ ਹੀ ਵੜ ਜਾਵੇਗਾ । ਗੁਰਬਾਣੀ ਦਾ ਫ਼ੁਰਮਾਣ ਹੈ :

ਓਅੰਕਾਰ ਏਕੋ ਰਵਿ ਰਹਿਆ ਸਭ ਏਕਸ ਮਾਹਿ ਸਮਾਵੈਗੋ ॥
ਏਕੋ ਰੂਪ ਏਕੋ ਬਹੁ ਰੰਗੀ ਸਭ ਏਕਤੁ ਬਚਨਿ ਚਲਾਵੈਗੋ ॥ ਕਾਨੜਾ ਮਹਲਾ 4,1310

ਇਹ ਵਿਗਿਆਨੀ ਜੋ ਪ੍ਰਯੋਗ ਕਰ ਰਹੇ ਹਨ, ਉਸ ਵਿੱਚੋਂ ਕੀ ਨਿਕਲਿਆ ਇਸ ਬਾਰੇ ਤਾਂ ਕੁਝ ਨਹੀਂ ਦੱਸਿਆ ਜਾ ਸਕਦਾ । ਇਸ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਵਿਗਿਆਨੀਆਂ ਨੇ ਮਨੁੱਖਤਾ ਦੀਆਂ ਸੁੱਖ ਸਹੂਲਤਾਂ ਵਿੱਚ ਹੈਰਾਨੀਜਨਕ ਵਾਧੇ ਕੀਤੇ ਹਨ । ਇੱਕ ਛੋਟੀ ਜਿਹੀ ਚੀਜ ਮੋਬਾਇਲ ਫ਼ੋਨ ਹੀ ਲੈ ਲਵੋ, ਜੋ ਅੱਜ ਬਹੁਤਿਆਂ ਦੀ ਜੇਬਾਂ ਵਿੱਚ ਹੈ । ਇਸ ਨਾਲ ਚੌਵੀ ਘੰਟੇ ਆਪਣੇ ਦੂਰ ਦੁਰਾਡੇ ਦੇ ਸਾਕ ਸੰਬੰਧੀਆਂ ਨਾਲ ਜੁੜੇ ਰਹਿੰਦੇ ਹਾਂ ।

ਜਿੱਥੇ ਮਨੁੱਖ ਦੀਆਂ ਸੁੱਖ ਸਹੂਲਤਾਂ ਵਿੱਚ ਬੇਅੰਤ ਵਾਧਾ ਹੋਇਆ ਹੈ, ਉਥੇ ਮਨੁੱਖ ਆਪਣੇ ਬਣਾਏ ਵਿਗਿਆਨਕ ਜਾਲ ਵਿੱਚ ਵੀ ਆਪ ਹੀ ਫਸਦਾ ਨਜ਼ਰ ਆ ਰਿਹਾ ਹੈ, ਉਥੇ ਮਨੁੱਖ ਆਪਣੇ ਬਣਾਏ ਵਿਗਿਆਨਕ ਜਾਲ ਵਿੱਚ ਵੀ ਆਪ ਹੀ ਫਸਦਾ ਨਜ਼ਰ ਆਉਂਦਾ ਹੈ ਮਨੁੱਖਾਂ ਵਿੱਚ ਅਮੀਰੀ-ਗਰੀਬੀ ਦਾ ਪਾੜਾ ਬਹੁਤ ਵਧ ਗਿਆ ਹੈ । ਇਸ ਤਰ੍ਹਾਂ ਦੀਆਂ ਵਿਗਿਆਨਕ ਖ਼ੋਜਾਂ, ਜਿਆਦਾਤਰ ਅਮੀਰ ਲੋਕ ਆਪਣੀ ਅਮੀਰੀ ਨੂੰ ਹੋਰ ਵਧਾਉਣ ਲਈ ਵਰਤ ਰਹੇ ਹਨ । ਮਨੁੱਖ ਦੀ ਹਵਸ ਇੰਨੀ ਵੱਧ ਗਈ ਹੈ ਕਿ ਅਜੋਕਾ ਮਨੁੱਖ ਸਭ ਕੁਝ ਆਪਣੇ ਵੱਸ ਵਿੱਚ ਕਰਨਾ ਚਾਹੁੰਦਾ ਹੈ ।ਬ੍ਰਹਿਮੰਡ ਦਾ ਰਿਮੋਟਕੰਟਰੋਲ ਆਪਣੇ ਹੱਥ ਵਿੱਚ ਰਖਣਾ ਚਾਹੁੰਦਾ ਹੈ । ਸ਼ਾਂਤੀ ਦੇ ਨਾਅ 'ਤੇ ਮਨੁੱਖਤਾ ਉਤੇ ਬੰਬ ਵਰਸਾਏ ਜਾ ਰਹੇ ਹਨ । ਅਫਗਾਨਿਸਤਾਨ ਤੇ ਇਰਾਕ ਤਬਾਹ ਕਰ ਦਿੱਤੇ ਗਏ ਹਨ, ਕਹਿੰਦੇ ਹਨ ਕਿ ਉਥੇ ਸ਼ਾਂਤੀ ਲਿਆਉਣੀ ਹੈ, ਪਰ ਇਹਨਾਂ ਦਾ ਅੰਦਰੂਨੀ ਮਕਸਦ ਕੁਦਰਤ ਦੀ ਲੁੱਟ ਹੈ । ਇਸ ਐਲ.ਐਚ.ਸੀ. ਵਾਲ਼ੇ ਮਹਾਂ-ਪ੍ਰਯੋਗ 'ਤੇ ਪਹਿਲੀ ਸੱਟੇ 10 ਅਰਬ ਡਾਲਰ ਦਾ ਖਰਚਾ ਹੋ ਗਿਆ ਸੀ, ਹੋਰ ਪਤਾ ਨੀ ਕਿੰਨਾ ਖਰਚਾ ਆ ਗਿਆ ਹੈ । ਇਹ ਖੋਜ ਵੀ ਉਹਨਾਂ ਲੋਕਾਂ ਵਾਸਤੇ ਹੀ ਹੋਵੇਗੀ, ਜਿਹੜੇ ਚਾਹੁੰਦੇ ਹਨ ਕਿ ਸਾਡਾ ਬ੍ਰਹਿਮੰਡ ਉਹਨਾਂ ਦੇ ਵੱਸ ਵਿੱਚ ਹੋ ਜਾਵੇ । ਜਿਸ ਤਰ੍ਹਾਂ ਦਾ ਰੱਬ ਉਹ ਦੱਸਣ ਲੋਕ ਵੀ ਉਸੇ ਤਰ੍ਹਾਂ ਦਾ ਮੰਨਣ । ਲੋਕਾਂ ਨੂੰ ਇਸ ਪਾਸੇ ਉਲਝਾ ਕੇ ਆਪ ਇਹਨਾਂ ਨੇ ਕੁਦਰਤ ਨੂੰ ਲੁੱਟਣਾ ਹੈ ।

ਵਾਹਿਗੁਰੂ ਨੇ ਧਰਤੀ ਅੰਦਰ ਬਹੁਤ ਸਾਰਾ ਗੁਪਤ ਭੰਡਾਰ ਰਖਿਆ ਹੋਇਆ ਹੈ, ਜੋ ਕਿ ਆਉਣ ਵਾਲੀਆਂ ਨਸਲਾਂ ਵਾਸਤੇ ਰਾਖਵਾਂ ਹੋ

ਸਕਦਾ ਹੈ । ਅੱਜ ਦਾ ਮਨੁੱਖ ਲਾਲਚ ਵਿੱਚ ਅੰਨ੍ਹਾ ਹੋ ਕੇ ਉਸ ਸਭ ਕੁਝ ਨੂੰ ਜਲਦੀ-ਜਲਦੀ ਕੱਢਣਾ ਚਾਹੁੰਦਾ ਹੈ । ਗੁਰੂ ਜੀ ਨੇ ਫੁਰਮਾਇਆ ਹੈ :

ਸਗਲੀ ਧਰਤੀ ਮਾਲ ਧਨ ਵਰਤਣ ਸਰਬ ਜੰਜਾਲ ॥
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲ ॥
465॥

ਮਨੁੱਖ ਧਰਤੀ ਅੰਦਰਲੇ ਖਣਿਜ ਪਦਾਰਥਾਂ ਨੂੰ ਤੇਜੀ ਨਾਲ ਕੱਢ ਕੇ ਤੇਜੀ ਨਾਲ ਹੀ ਬਰਬਾਦੀ ਵੱਲ੍ਹ ਨੂੰ ਵੀ ਵਧ ਰਿਹਾ ਹੈ । ਇਸ ਦਾ ਅਸਰ ਵੀ ਦਿਖਾਈ ਦੇ ਰਿਹਾ ਹੈ । ਅੱਜ ਦਾ ਮਨੁੱਖ ਮਨੁੱਖਾਂ ਤੋਂ ਖੋਹਾ ਖਿਚੀ ਕਰ ਰਿਹਾ ਹੈ ਅਤੇ ਬ੍ਰਹਿਮੰਡ 'ਚੋਂ ਪਰਮਾਤਮਾ ਨੂੰ ਕੱਢਣ ਦੇ ਉਰਾਲੇ ਕਰ ਰਿਹਾ ਹੈ । ਜਦੋਂ ਮਨੁੱਖ ਮਸ਼ੀਨੀ ਹੋ ਜਾਣਗੇ ਜਾ ਮਨੁੱਖ ਇਕ ਵਸਤੂ ਬਣ ਜਾਣਗੇ ਤਾਂ ਉਹਨਾਂ ਵਿੱਚੋਂ ਪ੍ਰੇਮ ਪਿਆਰ ਖਤਮ ਹੋ ਜਾਏਗਾ ਤੇ ਤਲੇ ਮੁਰਗੇ ਦੀ ਤਰ੍ਹਾਂ ਮਨੁੱਖੀ ਭਰੂਣ ਇਹਨਾਂ ਦੇ ਖਾਣੇ ਦੀ ਮੇਜ਼ 'ਤੇ ਆ ਜਾਏਗਾ । ਫਿਰ ਜਿਵੇਂ ਡਾਇਨਾਸੋਰ ਦਾ ਅੰਤ ਹੋਇਆ ਸੀ, ਇਵੇਂ ਹੀ ਮਨੁੱਖਤਾ ਦਾ ਅੰਤ ਹੋ ਜਾਵੇਗਾ ।ਵਿਗਿਆਨਕਾਂ ਨੂੰ ਰੱਬ ਪ੍ਰਸਤ ਬਣ ਕੇ ਸੋਚਣਾ ਚਾਹੀਦਾ ਹੈ ਕਿ ਧਰਤੀ ਤੇ ਪਾਣੀ 75 ਫ਼ੀਸਦੀ ਹੈ, ਭਾਵ ਧਰਤੀ ਤੇ ਤਿੰਨ ਹਿੱਸੇ ਪਾਣੀ ਤੇ ਇੱਕ ਹਿੱਸਾ ਧਰਤੀ ਹੈਪਰ ਮਨੁੱਖਤਾ ਨੂੰ ਪੀਣ ਵਾਲਾ ਪਾਣੀ ਨਹੀਨ ਮਿਲ ਰਿਹਾ । ਇਸ ਦਾ ਸਥਾਈ ਹੱਲ ਕਰਨਾ ਚਾਹੀਦਾ ਹੈ । ਸੂਰਜ ਵਿੱਚੋਂ ਬੇਅੰਤ ਊਰਜਾ ਨਿਕਲਦੀ ਹੈ, ਉਸ ਨੂੰ ਵਰਤੋਂ ਵਿੱਚ ਲਿਆਉਣ ਦੇ ਜਿਆਦਾ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ । ਬਿੰਦ ਦੇ ਰੂਪ ਵਿੱਚ ਬਹੁਤ ਸਾਰੀ ਮਨੁੱਖੀ ਊਰਜਾ ਨਾਲੀਆਂ ਵਿੱਚ ਵਹਿ ਰਹੀ ਹੈ । ਇਸ ਬਿੰਦ ਰੂਪੀ ਮਨੁੱਖੀ ਸ਼ਕਤੀ ਨੂੰ ਮਨੁੱਖ ਵਿੱਚ ਹੀ ਜਜਬ ਕਰਨ ਦੀਆਂ ਖ਼ੋਜ਼ਾਂ ਹੋਣੀਆਂ ਚਾਹੀਦੀਆਂ ਹਨ, ਪਰ ਅਫ਼ਸੋਸ , ਵਿਗਿਆਨਕ ਖ਼ੋਜਾਂ ਨੂੰ ਵਰਤ ਕੇ ਤੇ ਸ਼ਰੀਫ ਬਣ ਕੇ ਲੋਕਾਂ ਨੂੰ ਲੁਟਿਆ ਜਾ ਰਿਹਾ ਹੈ ।

ਜਦ ਕੁਝ ਜਾਗਦੀ ਜ਼ਮੀਰ ਵਾਲੇ ਇਸ ਲੁੱਟ ਨੂੰ ਰੋਕਣਾ ਚਾਹੁੰਦੇ ਹਨ , ਤਾਂ ਇਹ, ਉਹਨਾਂ ਨੂੰ ਅੱਤਵਾਦੀ ਗਰਦਾਨਦੇ ਹਨ । ਇਹ ਅਰਬਾਂ-ਖਰਬਾਂ ਪਤੀ ਵੀ ਹਨਅਤੇ ਆਰਥਿਕ ਮੰਦੀ ਦਾਂ ਹਾਲ ਦੁਹਾਈ ਵੀ ਪਾਈ ਜਾਂਦੇ ਹਨ । ਆਰਥਿਕ ਮੰਦੀ ਦੀ ਗੱਲ ਸਿਰਫ ਐਨੀ ਕੁ ਲੱਗਦੀ ਹੈ ਕਿ ਜਿਹਨਾਂ ਨੇ ਵਲ-ਛਲ ਕਰਕੇ ਧਰਤੀ ਦਾ ਮਾਲ ਧਨ ਇਕੱਠਾ ਕੀਤਾ ਹੋਇਆ ਹੈ, ਉਹਨਾਂ ਨੂੰ ਲੱਗਦਾ ਹੈ ਕਿ ਇਹ ਉਹਨਾਂ ਦੀ ਗ੍ਰਿਫ਼ਤ 'ਚੋ ਛੁੱਟ ਰਿਹਾ ਹੈ । ਬਸ ਇਹੀ ਆਰਥਿਕ ਮੰਦੀ ਹੈ । ਜਰਾ ਸੋਚੋ ਕਿ ਧਰਤੀ ਦਾ ਮਾਲ ਧਨ ਤਾਂ ਧਰਤੀ 'ਤੇ ਹੀ ਹੈ । ਉਹ ਕਿਸੇ ਬਲੈਕ ਹੋਲ ਵਿੱਚ ਤਾ ਗਿਆ ਨਹੀਂ । ਧਰਤੀ ਵਿੱਚ ਗਰਕ ਵੀ ਨਹੀਂ ਹੋਇਆ , ਹਾਂ ਜਰੂਰਤ ਤੋਂ ਜਿਆਦਾ ਏਅਰ ਕੰਡੀਸ਼ਨ ਵਰਤ ਕੇ, ਏ.ਸੀ. ਵਿੱਚ ਬਹਿ ਕੇ, ਆਰਥਿਕ ਮੰਦੀ ਬਾਰੇ ਸੋਚ ਕੇ, ਧਰਤੀ ਦੀ ਰਖਿਆ ਛੱਤਰੀ ਉਜੋਨ ਜਰੂਰ ਪਾੜ ਦਿੱਤੀ ਹੈ ।

ਆਉ ਆਪਾਂ ਵਲ-ਛਲ ਛੱਡ ਕੇ ਰੱਬ ਪ੍ਰਸਤ ਬਣ ਕੇ ਪਹਿਲਾ ਇਸ ਧਰਤੀ ਨੂੰ ਸੱਚਖੰਡ ਬਣਾਈਏ । ਬੇਗਮਪੁਰਾ ਬਣਾਈਏ, ਇਹ ਤਾਂ ਹੀ ਹੋ ਸਕਦਾ ਹੈ , ਜੇਕਰ ਅਸੀਂ ਮਨੁੱਖਤਾ 'ਚੋ ਮੌਤ ਦਾ ਡਰ , ਅਸੁਰੱਖਿਆ ਦਾ ਡਰ, ਜੁਲਮ ਦਾ ਡਰ , ਅਨਿਆ ਦਾ ਡਰ ਤੇ ਬੁਢ਼ਾਪੇ ਦਾ ਡਰ ਕੱਢ ਦੇਵਾਂਗੇ । ਸਿੱਖ ਗੁਰੂਆਂ ਨੇ ਇਹੀ ਡਰ ਮਨੁੱਖਾਂ 'ਚੋ ਕੱਢਣ ਦੇ ਉਪਰਾਲੇ ਕੀਤੇ ਹਨ। ਇਹੀ ਗੁਰਮਤ ਦਾ ਸਿਧਾਂਤ ਹੈ । ਧਰਤੀ ਸੱਭ ਤੋਂ ਸੁੰਦਰ ਗ੍ਰਹਿ ਹੈ । ਸਭ ਤੋਂ ਸਿਆਣੇ ਜੀਵ, ਮਨੁੱਖ ਨੂੰ ਇਸ ਧਰਤੀ ਦੀ ਸਿਰਦਾਰੀ ਸੌਂਪੀ ਹੈ। ਅਸੀਂ ਸਾਰੇ ਵਾਹਿਗੁਰੂ ਅੱਗੇ ਜਵਾਬ ਦੇਹ ਹਾਂ ।

ਸਭ ਤੋਂ ਪਹਿਲਾਂ ਅਸੀਂ ਚੰਗੇ ਮਨੁੱਖ ਹੋਣ ਦਾ ਸਬੂਤ ਦੇਣਾ ਹੈ । ਦੇਖੋ ਕੁੱਤਾ ਸਦੀਓਂ ਤੋਂ ਕੁੱਤਾ ਹੈ, ਗਧਾ, ਗਧਾ ਹੈ, ਸੂਰ, ਸੂਰ ਹੈ ਤੇ ਕਾਂ, ਕਾ ਹੈ, ਪਰ ਅਫ਼ਸੋਸ! ਮਨੁੱਖ, ਮਨੁੱਖ ਨਹੀਂ ਹੈ । ਇਥੇ ਹੀ ਗੜਬੜ ਹੈ । ਗੁਰੂ ਸਾਹਿਬ ਨੇ ਪਹਿਲਾਂ ਮਨੁੱਖ, ਫਿਰ ਗੁਰਮੁਖ ਤੇ ਫਿਰ ਇਸ ਦੀ ਸਿਖ਼ਰ ਖ਼ਾਲਸਾ ਬਣਨ ਲਈ ਕਿਹਾ ਹੈ, ਪਰ ਅਸੀਂ ਪਹਿਲੇ ਡੰਡੇ ਤੇ ਵੀ ਪੈਰ ਨਹੀਂ ਧਰਿਆ । ਜਿਵੇਂ ਗੁੱਡ ਬੈਟਰ ਬੈਸਟ ਹੁੰਦਾ ਹੈ, ਇਵੇਂ ਹੀ ਮਨੁੱਖ, ਗੁਰਮੁੱਖ ਤੇ ਖਾਲਸਾ ਹੈ । ਜੇ ਮਨੁੱਖ ਮਨੁੱਖ ਹੀ ਹੁੰਦਾ ਤਾਂ ਉਹ ਮਨੁੱਖਾਂ ਨੂੰ ਨਾਂ ਮਾਰਦਾ । ਅਸੀਂ ਸਾਰੇ ਇਸ ਧਰਤੀ ਧਰਮਸਾਲ ਦੇ ਜੀਅ ਹਾਂ । ਇਸ ਧਰਤੀ ਦੇ ਜੀਆਂ ਦੀ ਸੇਵਾ ਕਰਨੀ ਹੀ ਸਾਡਾ ਧਰਮ ਹੈ । ਜੀਆਂ ਦੀ ਸੇਵਾ ਕਿਵੇ ਕਰਨੀ ਹੈ ਇਸ ਸੰਬੰਧ ਵਿੱਚ ਖੋਜਾਂ ਹੋਣੀਆਂ ਚਾਹੀਦੀਆਂ ਹਨ । ਪਹਿਲਾਂ ਮਨੁੱਖ ਇਸ ਧਰਤੀ ਤੇ ਨਿਰਭਉ ਉਤੇ ਨਿਰਵੈਰ ਹੋ ਕੇ ਵਿਚਰੇ । ਇਹ ਤਾਂ ਹੀ ਹੋ ਸਕਦਾ ਹੈ ਜਿਵੇਂ ਗੁਰੂ ਜੀ ਨੇ ਕਿਹਾ ਹੈ

ਨਿਰਭਉ ਜਪੈ ਸਗਲ ਭਉ ਮਿਟੈ ॥293॥

ਇਸ ਲਈ ਪਹਿਲਾ ਇਸ ਧਰਤੀ ਤੇ ਹਲੇਮੀ ਰਾਜ ਲਿਆਉ, ਫਿਰ ਬਿੱਗ ਬੈਂਗ ਦੀ ਜਾਂ ਰੱਬ ਦੀ ਅਵਾਜ਼ ਆਪੇ ਸੁਣਾਈ ਦੇਵੇਗੀ । ਗੁਰੂ ਜੀ ਨੇ ਫੁਰਮਾਇਆ :

ਹੁਣ ਹੁਕਮ ਹੋਆ ਮਿਹਰਵਾਣ ਦਾ ।
ਪੈ ਕੋਇ ਨ ਕਿਸੈ ਰੰਞਾਣ ਦਾ ।
ਸਭ ਸੁਖਾਲੀ ਵੁਠੀਆ ਇਹ ਹੋਆ ਹਲੇਮੀ ਰਾਜ ਜੀਉ ॥



9914701469

# ਦੋ ਮਈ ਦੇ ਦੋ ਮਸਲੇ

-ਇਕਵਾਕ ਸਿੰਘ ਪੱਟੀ

ਰੋਜ਼ਾਨਾ ਦੀ ਤਰ੍ਹਾਂ ਅੱਜ 2 ਮਈ ਦੀ ਰੋਜ਼ਨਾ ਸਪੋਕਸਮੈਨ ਅਖਬਾਰ ਨੂੰ ਜਦ ਗਹੁ ਨਾਲ ਪੜ੍ਹਿਆ ਤਾਂ ਪਹਿਲੇ ਪੰਨੇ ਅਤੇ ਸਤੱਵੇਂ ਪੰਨੇ ਤੇ ਲੱਗੀਆਂ ਦੋ ਖਬਰਾਂ ਨੇ ਕਲਮ ਚੁੱਕਣ ਲਈ ਮਜਬੂਰ ਕਰ ਦਿੱਤਾ । ਪਹਿਲੇ ਪੰਨੇ ਤੇ ਲੱਗੀ ਖ਼ਬਰ ਜਿਸਦਾ ਸਿਰਲੇਖ "ਇੱਕ ਪਿੰਡ ਜਿੱਥੇ ਲੋਕ ਠੇਕਾ ਨਹੀਂ ਚਾਹੁੰਦੇ ਪਰ ਸਰਕਾਰ ਲਾਠੀਆਂ-ਡੰਡਿਆਂ ਨਾਲ ਠੇਕਾ ਖੋਲ੍ਹਣਾ ਚਾਹੁੰਦੀ ਹੈ" ਨੇ ਇੱਕ ਵਾਰ ਤਾਂ ਸਾਰੇ ਪੰਜਾਬ ਦੇ ਬੁਧੀਜੀਵੀਆਂ, ਨਸ਼ਾ-ਛਡਾਊ ਕੇਂਦਰਾਂ ਦੇ ਪ੍ਰਬੰਧਕਾਂ, ਨੌਜਵਾਨਾਂ ਵਿੱਚ ਫੈਲ ਰਹੇ ਨਸ਼ਿਆਂ ਦੀ ਬਿਮਾਰੀ ਤੋਂ ਚਿੰਤਤ ਲੋਕਾਂ ਨੂੰ ਹੈਰਾਨ ਕਰ ਦਿੱਤਾ ਹੋਵੇਗਾ ।

ਖਬਰ ਮੁਤਾਬਿਕ ਰਾਮਪੁਰਾ ਫੂਲ ਨੇੜੇ ਪਿੰਡ ਸੇਲਬਰਾਹ ਵਿਖੇ ਸਰਕਾਰ ਸ਼ਰਾਬ ਦਾ ਠੇਕਾ ਖ੍ਹੋਲਣਾ ਚਾਹੁੰਦੀ ਸੀ, ਜਿਸ ਦਾ ਪਿੰਡ ਵਾਸੀਆਂ ਵੱਲੋਂ ਸਖਤ ਵਿਰੋਧ ਕੀਤਾ ਗਿਆ ਅਤੇ ਇਸ ਰੋਸ ਪ੍ਰਦਰਸ਼ਣ ਦੌਰਾਨ ਹੀ ਪੁਲਿਸ ਨੇ ਹਵਾਈ ਫਾਇਰਿੰਗ ਕੀਤੀ ਅਤੇ ਦੋਵੇਂ ਧਿਰਾਂ ਵਿੱਚ ਪਥਰਾਅ ਵੀ ਹੋਇਆ ਜਿਸ ਵਿੱਚ ਕਈ ਲੋਕ ਜ਼ਖਮੀ ਹੋਏ ਅਤੇ ਹਸਪਾਤਲ ਵਿੱਚ ਜ਼ੇਰੇ ਇਲਾਜ ਹਨ । ਇਤੇ ਹੀ ਬੱਸ ਨਹੀਂ ਸ਼ਰਾਬ ਵੇਚਣ ਦਾ ਵਿਰੋਧ ਕਰਨ ਵਾਲੇ ਭਾਵ ਠੇਕੇ ਦੇ ਵਿਰੋਧੀ ਲੋਕ ਜਿਹਨਾਂ ਨੇ ਪਹਿਲਾਂ ਸਰਕਾਰ ਨੂੰ ਅਪੀਲ ਵੀ ਕੀਤੀ ਸੀ ਉਹਨਾਂ ਵਿੱਚ ਲਗਭਗ 250 ਵਿਅਕਤੀਆਂ ਵਿਰੁੱਧ ਪੁਲਿਸ ਵੱਲੋਂ ਕੇਸ ਦਰਜ ਕਰ ਲਿਆ ਗਿਆ ।

ਜਿਸਦਾ ਸਿੱਧੇ ਸ਼ਬਦਾਂ ਵਿੱਚ ਭਾਵ ਨਿਕਲਦਾ ਹੈ ਕਿ ਜੇਕਰ ਕੋਈ ਵੀ ਪੰਜਾਬ ਦਾ ਬਸ਼ਰ ਸ਼ਰਾਬ ਵੇਚਣ ਜਾਂ ਸ਼ਰਾਬ ਦੇ ਖੁੱਲੇ ਜਾਂ ਖੁੱਲ ਰਹੇ ਨਵੇਂ ਠੇਕੇ ਦਾ ਵਿਰੋਧ ਕਰੇਗਾ ਤਾਂ ਸਰਕਾਰ ਉਸ ਵਿਰੁੱਧ ਮਾਮਲਾ ਦਰਜ ਕਰਕੇ ਉਸਨੂੰ ਜੇਲ ਵਿੱਚ ਸੁੱਟ ਸਕਦੀ ਹੈ ਇਸ ਲਈ ਸਾਰਾ ਪੰਜਾਬ ਸ਼ਰਾਬੀ ਹੋ ਜਾਵੇ ਤੇ ਬੇਹੋਸ਼ ਹੋ ਕੇ ਤੁਰਿਆ ਫਿਰੇ ਸਰਕਾਰ ਨੂੰ ਕੋਈ ਪ੍ਰਵਾਹ ਨਹੀਂ।

ਇਸ ਹਿਸਾਬ ਨਾਲ ਚੱਲਿਆ ਜਾਵੇ ਤਾਂ ਪੰਜਾਬ ਵਿੱਚ ਖੁੱਲ ਰਹੇ ਨਸ਼ਾ ਛਡਾਊ ਕੇਂਦਰਾਂ ਦੀ ਵੈਲਿਊ ਸਿਫਰ ਹੋ ਜਾਵੇਗੀ, ਉਹ ਵਿਚਾਰੇ ਨੌਜਵਾਨਾਂ ਨੂੰ ਨਸ਼ਿਆਂ ਤੋਂ ਬਚਾਉਣ ਲਈ ਲੜਦੇ ਰਹਿਣਗੇ ਤੇ ਸਰਕਾਰ ਵੱਧ ਤੋਂ ਵੱਧ ਠੇਕੇ ਪਿੰਡਾ ਵਿੱਚ ਖੋਲ੍ਹ ਕੇ ਪੰਜਾਬ ਦੀ ਜਵਾਨੀ ਦਾ ਘਾਣ ਕਰਨ ਲਈ ਬਜ਼ਿੱਦ ਰਹੇਗੀ । ਅੱਜ ਜੇਕਰ ਇੱਕ ਪਿੰਡ ਦੇ ਜਾਗਰੂਕ ਲੋਕਾਂ ਵੱਲੋਂ ਪਹਿਲ ਕੀਤੀ ਗਈ ਹੈ ਤਾਂ ਲੋੜ ਹੈ ਪੰਜਾਬ ਦੇ ਹਰ ਪਿੰਡ ਵਿੱਚ ਸ਼ਰਾਬ ਦੇ ਠੇਕਿਆਂ ਦਾ ਵਿਰੋਧ ਕਰਕੇ ਸਰਕਾਰ ਵਿਰੁੱਧ ਇੱਕ ਵੱਡਾ ਜੇਹਾਦ ਛੇੜ ਦਿੱਤਾ ਜਾਣਾ ਚਾਹੀਦਾ ਹੈ ਤਾਂ ਕਿ ਪੰਜਾਬ ਨੂੰ ਨਸ਼ਾ ਮੁਕਤ ਕੀਤਾ ਜਾ ਸਕੇ । ਨਹੀਂ ਤਾਂ ਅੱਜ ਪੰਜਾਬ ਦੇ ਗੱਭਰੂਆਂ ਦਾ ਨਸ਼ਿਆਂ ਨੇ ਬੁਰਾ ਹਾਲ ਕਰ ਛੱਡਿਆ ਹੈ ਜਿਸ ਕਰਕੇ ਲੁੱਟ-ਖੋਹਾਂ ਦੇ ਮਾਮਲਿਆਂ ਵਿੱਚ ਵੀ ਵਾਧਾ ਹੋਇਆ ।

ਦੂਜੀ ਖਬਰ ਪੰਨਾ ਸੱਤ ਤੇ ਜਿਸਦਾ ਸਬੰਧ ਧਾਰਮਿਕ ਭਾਵਨਾਵਾਂ ਨਾਲ ਜੁੜਿਆ ਹੋਇਆ ਹੈ । ਜਿਸਦਾ ਸਿਰਲੇਖ "ਫੇਸਬੁੱਕ 'ਤੇ ਗੁਰੂ ਗੋਬਿੰਦ ਸਿੰਘ ਦਾ ਨਿਰਾਦਰ" ਹੈ । ਖਬਰ ਅਨੁਸਾਰ ਸੋਸ਼ਲ ਵੈੱਬਸਾਈਟ ਉੱਤੇ ਕਿਸੇ ਵਿਅਕਤੀ ਵੱਲੋਂ ਦਸਮੇਸ਼ ਪਿਤਾ ਦੀ ਤਸਵੀਰ (ਕਾਲਪਨਿਕ) ਉਪੱਰ ਕਰੋਸ (ਕਾਂਟਾ) ਮਾਰਣ ਦੇ ਨਾਲ 'ਆਈ ਹੇਟ ਗੋਬਿੰਦ ਰਾਏ' ਲਿਖਿਆ ਹੈ ਜਿਸਦਾ ਭਾਵ ਕਿ ਮੈਂ ਗੋਬਿੰਦ ਰਾਏ ਨੂੰ ਨਫਰਤ ਕਰਦਾ ਹਾਂ ' ਹੈ । ਅਤੇ ਬਾਇਓਗ੍ਰਾਫੀ ਵਾਲੇ ਖਾਨੇ ਵਿੱਚ ਅੰਗਰੇਜੀ ਵਿੱਚ ਲਿਖਿਆ ਹੈ ਜਿਸਦਾ ਭਾਵ ਹੈ ਕਿ 'ਉਹ ਇੱਕ ਅੱਤਵਾਦੀ ਅਤੇ ਆਚਰਣ ਦਾ ਮਾੜਾ ਵਿਅਕਤੀ ਸੀ"।

ਇਸ ਖਬਰ ਵਿੱਚ ਮੈਨੂੰ ਇੱਕ ਗੱਲ ਕਿੰਨੀ ਦੇਰ ਸਮਝ ਨਾ ਆਈ ਕਿ ਮੈਂ ਇਸਦਾ ਦੋਸ਼ ਕਿਸ ਨੂੰ ਦੇਵਾਂ ? ਉਸ ਵਿਅਕ਼ਤੀ ਨੂੰ ਜਿਸ ਅੰਦਰ ਇੰਨੀ ਘਟੀਆ ਸੋਚ ਨੇ ਘਰ ਕੀਤਾ ਹੋਇਆ ਤੇ ਆਪਣੀ ਗੰਦੀ ਸੋਚ ਦਾ ਪ੍ਰਗਟਾਵਾ ਉਹ ਇੱਕ ਸੋਸ਼ਲ ਵੈੱਬਸਾਈਟ ਤੇ ਕਰ ਰਿਹਾ ਹੈ । ਜਾਂ ਉਹਨਾਂ ਨੂੰ ਦੋਸ਼ੀ ਕਹਾਂ ਜਿਹਨਾਂ ਨੇ ਦਸ਼ਮ ਗ੍ਰੰਥ ਨੂੰ ਗੁਰੂ ਬਣਾ ਕੇ ਫਿਰ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਸਥਾਪਿਤ ਕੀਤਾ ਹੋਇਆ ਹੈ । ਜਿਸਦੀਆਂ ਕਾਮ ਉਕਸਾਊ ਰਚਨਾਵਾਂ ਨੂੰ ਬਾਣੀ ਕਿਹਾ ਜਾ ਰਿਹਾ ਹੈ । ਜਿਸ ਵਿੱਚ ਨਸ਼ਿਆਂ ਲਈ ਪ੍ਰੇਰਿਤ ਕਰਨ ਦੇ ਨਾਲ ਕੇਸਾਂ ਦੀ ਬੇਅਦਬੀ ਕਰਨ

ਦੇ ਸਮੇਤ ਕਈ ਤਰ੍ਹਾਂ ਦੀ ਅਸ਼ਲੀਲ ਰਚਨਾ ਤ੍ਰਿਆ ਚਰਿਤਰ ਦੇ ਨਾਮ ਹੇਠ ਲਿਖੀ ਹੋਈ ਹੈ ।

ਜੇ ਅਸੀਂ ਦਸ਼ਮ ਗ੍ਰੰਥ ਨੂੰ ਆਪਣਾ ਗੁਰੂ ਮੰਨਦੇ ਹਾਂ ਤਾਂ ਫੇਸਬੁੱਕ ਤੇ ਕੁੱਝ ਵੀ ਗਲਤ ਨਹੀਂ ਹੈ, ਜੇ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ ਤਾਂ ਸਾਨੂੰ ਰੱਜ ਕੇ ਉਸ ਫੇਸਬੁਕੱ ਪੇਜ਼ ਵਿਰੁੱਧ ਆਪਣੀ ਭੜਾਸ ਕੱਢਣ ਦੇ ਨਾਲ ਵੈਬਸਾਈਟ ਨਾਲ ਸੰਪਰਕ ਕਰਕੇ ਛੇਤੀ ਹੀ ਇਸ ਪੇਜ ਨੂੰ ਬੰਦ ਕਰਵਾਉਣਾ ਚਾਹੀਦਾ ਹੈ । ਅਤੇ ਇਸ ਮਾਮਲੇ ਤੇ ਸਾਈਬਰ ਕ੍ਰਾਈਮ ਦੇ ਸਬੰਧ ਵਿੱਚ ਪੁਲਿਸ ਦਾ ਸਾਹਾਰ ਲੈ ਕੇ ਦੋਸ਼ੀ ਵਿਰੁੱਧ ਧਾਰਾ 295-ਏ ਤਹਿਤ ਪਰਚਾ ਦਰਜ ਕਰਕੇ ਸਖਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਨਾਲ ਇਸ ਦਾ ਵਿਰੋਧ ਹਰ ਭਾਰਤੀ ਵੱਲੋਂ ਹੋਣਾ ਚਾਹੀਦਾ ਹੈ ਕਿਉਂਕਿ ਇਸ ਹਿੰਦੁਸਤਾਨ ਦੀ ਖਾਤਿਰ ਹੀ ਦਸਮੇਸ਼ ਪਿਤਾ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਸ਼ਹੀਦ ਹੋਣ ਲਈ ਭੇਜਿਆ ਸੀ ਅਤੇ ਸਰਬੰਸ ਕੁਰਬਾਨ ਕਰਕੇ ਇਸ ਦੇਸ਼ ਦੇ ਵਾਸੀਆਂ ਨੂੰ ਅਣਖ ਅਤੇ ਗੈਰਤ ਨਾਲ ਜਿਊਣਾ ਸਿਖਾਇਆ ਸੀ।

ਇਸ ਲਈ ਸਮੂਹ ਸਿੱਖ ਸੰਗਤ ਨੂੰ ਅਪੀਲ ਹੈ ਕਿ ਅਸੀਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਆਚਰਣ ਨੂੰ ਖਰਾਬ ਨਾ ਹੋਣ ਦੇਈਏ ਅਤੇ ਉਹਨਾਂ ਦੀਆਂ ਸਰਬੰਸ ਵਾਰ ਕੇ ਕੀਤੀਆਂ ਗਈਆਂ ਕੁਰਬਾਨੀਆਂ ਨੂੰ ਯਾਦ ਰੱਖੀਏ, ਉਹਨਾਂ ਦੇ ਹੁਕਮ "ਗੁਰੁ ਮਾਨਿਯੋ ਗ੍ਰੰਥ" ਨੂੰ ਸਤਿ ਸਤਿ ਕਰ ਕੇ ਮੰਨੀਏ ਅਤੇ ਗੁਰ ਮਰਿਯਾਦਾ ਗੁਰਮਤਿ ਸਿਧਾਂਤਾਂ ਅਨੁਸਾਰ ਜਿੰਦਗੀ ਬਤੀਤ ਕਰੀਏ । ਗੁਰੂ ਭਲੀ ਕਰੇ ।



## ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ। ਇਸ ਲਈ ਤੁਸੀਂ ਇਸ ਤਰ੍ਹਾਂ ਸੇਵਾ ਕਰ ਸਕਦੇ ਹੋ:-*

1. *ਅੱਜ ਹੀ ਆਪਣਾ ਚੰਦਾ ਭੇਜ ਕੇ।*
2. *ਆਪਣੇ ਦੋਸਤਾਂ, ਮਿਤਰਾਂ ਰਿਸ਼ਤੇਦਾਰਾਂ ਨੂੰ ਮੈਂਬਰ ਬਣਾ ਕੇ।*
3. *ਆਪਣੇ ਦਸਵੰਧ ਵਿਚੋਂ ਕੁੱਝ ਹਿੱਸਾ ਪੱਤ੍ਰਿਕਾ ਲਈ ਭੇਜ ਕੇ।*
4. *ਖੁਸ਼ੀ ਗਮੀ ਦੇ ਮੌਕਿਆਂ ਤੇ ਪੱਤ੍ਰਿਕਾ ਲਈ ਦਾਨ ਭੇਜ ਕੇ।*
5. *ਪੱਤ੍ਰਿਕਾ ਲਈ ਇਸ਼ਤਿਹਾਰ ਭੇਜ ਕੇ।*

***ਮਾਇਆ ਭੇਜਣ ਲਈ ਪਤਾ:-***

***ਸੰਪਾਦਕ , ਭਾਈ ਦਿੱਤ ਸਿੰਘ ਪੱਤ੍ਰਿਕਾ, A/C No. 65077080586, ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।***

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈਆਂ ਬਾਣੀ ਦੀਆਂ ਤੁਕਾਂ, ਜੋ ਅਖਾਣਾਂ ਦਾ ਰੂਪ ਧਾਰ ਗਈਆਂ

ਗਿਆਨੀ ਸੰਤੋਖ ਸਿੰਘ

ਲੋਕੋਕਤੀ : ਲੋਕਾਂ ਦੀ ਉਕਤ੍ਰੀ। ਇਕ ਅਰਥ : ਅਲੰਕਾਰ।

ਲੋਕਾਂ ਦੇ ਮੂੰਹ ਚੜ੍ਹੀ ਅਖਾਉਤ ਨੂੰ ਮੁਨਾਸਬ ਮੌਕੇ 'ਤੇ ਕਹਿਣਾ।

ਕਹਿਨਾਵਤ ਜੋ ਲੋਕ ਕੀ, ਲੋਕੋਕਤੀ ਸੋ ਜਾਨ। (ਸ਼ਿਵਰਾਜ ਭੂਸ਼ਣ)

ਮੰਨੇ ਕੀ ਗਤਿ ਕਹੀ ਨ ਜਾਇ ਜਾਇ॥
ਆਪੇ ਬੀਜਿ ਆਪੇ ਹੀ ਖਾਹੁ ਖਾਹੁ॥
ਮਨਿ ਜੀਤੈ ਜਗੁ ਜੀਤੁ ਜੀਤੁ॥

ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ਪਰਵਾਣੁ॥ (ਸ੍ਰੀ ਰਾਗ ਮ: 1)

ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ਖੇਹ॥ (ਸ੍ਰੀ ਰਾਗ ਮ: 1)

ਬਿਨੁ ਪਉ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ_ੜੀ ਨਿਹਾਲ॥ (ਸ੍ਰੀ ਰਾਗ ਮ: 1)

ਨਿਤ ਨ ਪੇਈਆ ਹੋਇ ਹੋਇ॥ (ਸ੍ਰੀ ਰਾਗ ਮ: 1)

ਫਾਹੀ ਸੁਰਤਿ ਮਲੂਕੀ ਵੇਸੁ ਵੇਸੁ॥ (ਸ੍ਰੀ ਰਾਗ ਮ: 1)

ਕਰਣੀ ਬਾਝਹੁ ਘਟੇ ਘਟਿ ਘਟਿ॥ (ਸ੍ਰੀ ਰਾਗ ਮ: 1)

ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ਪਾਣੀ॥ (ਸ੍ਰੀ ਰਾਗ ਮ: 3)

ਸੁੰ ਸੁੰਞੇ ਘਰ ਕਾ ਪ ਪਾਹੁਣਾ ਜਿਉ ਆਇਆ ਤਿਉ ਜਾਇ ਾਹੁਣਾ ਜਾਇ॥ (ਸ੍ਰੀ ਰਾਗ ਮ: 3)

ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ਸਾਦੁ॥ (ਸ੍ਰੀ ਰਾਗ ਮ: 5)

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ਕਰਤਾਰੁ॥ (ਸ੍ਰੀ ਰਾਗ ਮ: 1)

ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ਸਮਾਇਆ॥ (ਸ੍ਰੀ ਰਾਗ ਮ: 3)

ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ਜੀਉ॥ (ਸ੍ਰੀ ਰਾਗ ਮ: 5)

ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ਡੋਰਾ॥ (ਆਸਾ ਮ: 5)

ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ਰਾਮ॥ (ਆਸਾ ਛੰਤ ਮ: 1)

ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ਜੀਉ॥ (ਮਾਝ ਮ: 5)

ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨ ਜਹਾਨੁ॥ (ਮਾਝ ਮ: 5)

ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ਜਾਣੀਐ॥ (ਮਾਝ ਮ: 2)

ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ਚੁਪ॥ (ਮਾਝ ਮ: 1)

ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ਭਾਂਡੇ॥ (ਗਉੜੀ ਕਬੀਰ ਜੀ)

ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ਸੰਧਉਰਾ॥ (ਗਉੜੀ ਕਬੀਰ ਜੀ)

ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ਸੰਸਾਰਿ॥ (ਆਸਾ ਮ: 1)

ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ਸਿੰਚਾਈ॥
ਕਹਤ ਕਬੀਰ ਉਆ ਕੋ ਸਹਜੁ ਨ ਜਾਈ ਜਾਈ॥ (ਆਸਾ ਕਬੀਰ ਜੀ)
ਐਸੇ ਸੰਤ ਨ ਮੋ ਕਉ ਭਾਵਹਿ ਭਾਵਹਿ॥
ਡਾਲਾ ਸਿਉ ਪੇਡਾ ਗਟਕਾਵਹਿ ਗਟਕਾਵਹਿ॥ (ਆਸਾ ਕਬੀਰ ਜੀ)
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ਖਿਨੋ॥ (ਆਸਾ ਫਰੀਦ ਜੀ)
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ਲਿਖਾਈਐ॥ (ਵਡਹੰਸ ਮ: 1)
ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ਪਾਵਣਾ॥ (ਵਡਹੰਸ ਮ: 1)
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ਲਾਇਆ॥ (ਸੂਹੀ ਮ: 1)
ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ਭਾਵੈ॥ (ਸੂਹੀ ਮ: 1)
ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ਜਾਣੈ॥ (ਸੂਹੀ ਮ: 1)
ਕਹੁ ਕਬੀਰ ਛੂਛਾ ਘਟੁ ਬੋਲੈ ਬੋਲੈ॥
ਭਰਿਆ ਹੋਇ ਸੁ ਕਬਹੁ ਨ ਡੋਲੈ ਡੋਲੈ॥ (ਗੌਂਡ ਕਬੀਰ ਜੀ)
ਤ੍ਰਿਣ ਓਲੈ ਲਾਖੁ ਛਪਾਇਆ-ਛਪਾਇਆ॥ (ਰਾਮਕਲੀ ਮ: 4)
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ਪਛੋਤਾਈਐ॥ (ਰਾਮਕਲੀ ਮ: 3)
ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ਬਿਡਾਨੁ॥ (ਮਾਰੂ ਕਬੀਰ ਜੀ)
ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ਨਿਰਾਰੀ॥ (ਤੁਖਾਰੀ ਮ: 1)
ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ਰਾਮ॥ (ਤੁਖਾਰੀ ਮ: 1)
ਸਹਜਿ ਪਕੈ ਸੋ ਮੀਠਾ ਮੀਠਾ॥ (ਤੁਖਾਰੀ ਮ: 1)
ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ਬਜਾਇ॥ (ਕੇਦਾਰਾ ਕਬੀਰ ਜੀ)
ਡੂਬਿ ਮੂਏ ਬਿਨੁ ਪਾਣੀ ਗਤਿ ਨਹੀ ਜਾਣੀ ਹਉ ਹਉਮੈ ਧਾਤੁ ਸੰਸਾਰੇ ਮੈ ਸੰਸਾਰੇ॥ (ਗਉੜੀ ਮ: 3)
ਖਿਨੁ ਤੋਲਾ ਖਿਨੁ ਮਾਸਾ ਮਾਸਾ॥ (ਬਸੰਤੁ ਮ: 1)
ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ਘਤਿਆ॥ (ਮਲਾਰ ਮ: 1)
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ਦੇਖੁ॥ (ਸਲੋਕ ਫਰੀਦ ਜੀ)
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ਹਾਥਿ॥ (ਸਲੋਕ ਕਬੀਰ ਜੀ)
ਨਉਬਤਿ ਆਪਨੀ ਦਿਨ ਦ ਦਸ ਲੇਹੁ ਬਜਾਇ ਸ ਬਜਾਇ॥ (ਸਲੋਕ ਕਬੀਰ ਜੀ)
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ਖੇਤੁ॥ (ਸਲੋਕ ਕਬੀਰ ਜੀ)
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ਦਾਗੁ॥ (ਸਲੋਕ ਕਬੀਰ ਜੀ)
ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ ਜਾਇ॥ (ਸਲੋਕ ਕਬੀਰ ਜੀ)
ਹਾਥਿ ਦੀਪੁ ਕੂਏ ਪਰੈ ਪਰੈ॥ (ਸਲੋਕ ਕਬੀਰ ਜੀ)
ਕਾਚੀ ਸਰਸਉਂ ਪੇਲਿ ਕ ਕੈ ਨਾ ਖਲਿ ਭਈ ਨ ਤੇਲੁ॥ (ਸਲੋਕ ਕਬੀਰ ਜੀ)
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ਮੇਹੁ॥ (ਸਲੋਕ ਫਰੀਦ ਜੀ)
ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ਨੀਰੁ॥ (ਸਲੋਕ ਫਰੀਦ ਜੀ)

045060970

# ਹਰਿਮੰਦਰ ਬੋਲ ਪਿਆ

ਸ.ਅਮਰੀਕ ਸਿੰਘ ਸ਼ੇਰ ਖ਼ਾਂ

ਜੂਨ ਦੀ ਚੁਮਾਸਿਆਂ ਮਾਰੀ ਰਾਤ ਨੂੰ ਕੋਠੇ ਦੀ ਛੱਤ 'ਤੇ ਸੁੱਤਿਆਂ ਹਾਲੇ ਮੇਰੀ ਅੱਖ ਲੱਗੀ ਈ ਸੀ ਕਿ ਗੁਰੂ ਘਰ ਦਾ ਸਪੀਕਰ ਖੜਕਣ ਲੱਗਾ। ਗਿਆਨੀ ਬਲਦੇਵ ਸਿੰਘ ਦੀ ਰੋਹ ਭਰੀ ਆਵਾਜ਼ ਆਕਾਸ਼ 'ਚ ਗੂੰਜ ਰਹੀ ਸੀ।

"ਓ ਮੇਰਿਓ ਗੁਰਸਿੱਖ ਭਰਾਓ! ਤੁਸੀਂ ਲੰਮੀਆਂ ਤਾਣੀ ਆਪੋ-ਆਪਣੇ ਘਰੀਂ ਸੌਂ ਰਹੇ ਓ। ਆਖਰ ਉਹ ਹੋਣੀ ਵਾਪਰ ਗਈ ਜੇ ਜੀਹਦਾ ਡਰ ਸੀ ਸਾਰੀ ਕੌਮ ਨੂੰ। ਜ਼ਾਲਮ ਹਕੂਮਤ ਇਸ ਵਾਰ ਵੀ ਆਪਣੀ ਕਰਤੂਤ ਤੋਂ ਬਾਜ਼ ਨਹੀਂ ਆਈ। ਬੇਸ਼ੱਕ ਰੇਡੀਓ, ਟੈਲੀਵਿਜ਼ਨ, ਅਖ਼ਬਾਰ ਸਭ ਕਾਸੇ 'ਤੇ ਬੰਨ ਲੱਗ ਗਿਆ ਏ ਪਰ ਇਕ ਗੁਰੂ ਪਿਆਰਾ ਮੈਨੂੰ ਸੁਨੇਹਾ ਦੇ ਗਿਆ ਏ ਕਿ ਉਹ ਦਰਬਾਰ ਸਾਹਿਬ ਦੇ ਐਨ ਨੇੜਿਓਂ ਕਿਸੇ ਛੱਤ ਵੀ 'ਤੇ ਚੜ੍ਹ ਕੇ ਇਹ ਸਾਰਾ ਵਹਿਸ਼ੀ ਕਾਰਾ ਆਪਣੇ ਅੱਖੀਂ ਤੱਕ ਆਇਆ ਏ ਤੇ ਸੰਤਾਂ ਦਾ ਫੁਰਮਾਨ ਵੀ ਸੁਣਾ ਗਿਆ ਏ। ਅਖੇ, ਉਨ੍ਹਾਂ ਨੇ ਹਮਲਾ ਹੋਣ ਤੋਂ ਸਿਰਫ਼ ਕੁਝ ਘੰਟੇ ਪਹਿਲਾਂ ਕੁਝ ਨਾਮਾਨਿਗਾਰਾਂ ਹੱਥ ਕੌਮ ਨੂੰ ਸੰਦੇਸ਼ ਭੇਜਿਆ ਏ ਕਿ ਜੇਕਰ ਜਰਵਾਣੀ ਸਰਕਾਰ ਸਾਡੇ ਗੁਰਧਾਮਾਂ 'ਤੇ ਹਮਲਾ ਕਰੇ ਤਾਂ ਸਮੁੱਚੀ ਕੌਮ ਆਪਣੇ ਰਵਾਇਤੀ ਹਥਿਆਰ ਹੱਥਾਂ 'ਚ ਲੈ ਕੇ ਸ੍ਰੀ ਅੰਮ੍ਰਿਤਸਰ ਨੂੰ ਚਾਲੇ ਪਾਏ। ਗੁਰੂ ਪਿਆਰਿਓ! ਭਾਈ ਬੋਤਾ ਸਿੰਘ ਤੇ ਗਰਜਾ ਸਿੰਘ ਨੇ ਕਿਤੋਂ ਤਲਵਾਰਾਂ, ਭਾਲੇ ਜਾਂ ਤੋਪਾਂ ਦੀ ਉਡੀਕ ਨਹੀਂ ਸੀ ਕੀਤੀ। ਬੱਸ ਅਣਖ ਨੇ ਉਬਾਲਾ ਖਾਧਾ ਤੇ ਡਟ ਗਏ। ਜਿਨ੍ਹਾਂ ਦੀਆਂ ਰਗਾਂ 'ਚ ਕਲਗੀਧਰ ਸੱਚੇ ਪਾਤਸ਼ਾਹ ਦਾ ਖ਼ੂਨ ਐ ਉਹ ਤੁਰੰਤ ਹਥਿਆਰਾਂ ਸਮੇਤ ਗੁਰਦੁਆਰਾ ਸਾਹਿਬ ਪਹੁੰਚਣ। ਉਨ੍ਹਾਂ ਦੇ ਪਹੁੰਚਧਿਆਂ ਤੱਕ ਟਰੱਕਾਂ ਦਾ ਪ੍ਰਬੰਧ ਅਸੀਂ ਖੁਦ ਕਰਾਂਗੇ।"

ਟਿਕੀ ਰਾਤ 'ਚ ਗਿਆਨੀ ਬਲਦੇਵ ਸਿੰਘ ਦੀ ਆਵਾਜ਼ ਘਰ-ਘਰ ਗੂੰਜੀ। ਹਰ ਬੱਚੇ,ਨੌਜਵਾਨ, ਬਜ਼ੁਰਗ ਦੇ ਕੰਨੀ ਪਈ। ਇਕ ਪਲ ਲਈ ਮੌਤ ਵਰਗਾ ਸੰਨਾਟਾ। ਪਰ ਫਿਰ ਹੌਲੀ-ਹੌਲੀ ਘਰਾਂ 'ਚ ਘੁਸਰ-ਮੁਸਰ ਹੋਣੀ ਸ਼ੁਰੂ ਹੋ ਗਈ।

ਉਹਦੀ ਸਿੰਘਣੀ ਵੀ ਉੱਠ ਕੇ ਬਹਿ ਗਈ। ਉਹਨੂੰ ਸੋਚਾਂ 'ਚ ਪਿਆ ਵੇਖ ਕੇ ਜਿਵੇਂ ਉਹ ਧੁਰ ਅੰਦਰੋਂ ਕੰਬ ਉੱਠੀ ਹੋਵੇ। ਉਹਦੇ ਮੂੰਹੋਂ ਬਸ ਇੰਨਾ ਹੀ ਨਿਕਲਿਆ, "ਡਾਢਾ ਮਾੜਾ ਕੀਤਾ ਏਸ ਚੰਦਰੀ ਗੌਰਮਿੰਟ ਨੇ। ਗੁਰੂ-ਘਰ ਤਾਂ ਸਭ ਦੇ ਸਾਂਝੇ ਹੁੰਦੇ ਨੇ।"

ਪਰ ਉਹਦੇ ਮੂੰਹ 'ਚੋਂ ਨਾ ਹਾਂ ਨਿਕਲੀ ਨਾ ਹੂੰ। ਉਹ ਚੁੱਪ-ਚਪੀਤਾ ਥੱਲੇ ਚਲਾ ਗਿਆ।

ਅੱਖ ਦੇ ਪਲਕਾਰੇ ਨਾਲ ਜਦ ਦੁਬਾਰਾ ਕੋਠੇ ਦੀ ਛੱਤ 'ਤੇ ਆਇਆ ਤਾਂ ਉਹਦੇ ਹੱਥ 'ਚ ਕਈ ਸਾਲਾਂ ਦੀ ਬੰਦ ਪਈ ਪਰ ਲਿਸ਼ਕਵੀਂ ਦੁਨਾਲੀ ਸੀ। ਉਹਦੀ ਅਣਖ ਨੇ ਉਬਾਲਾ ਖਾਧਾ। ਆਪਣੀ ਸਿੰਘਣੀ ਦੇ ਰੋਕਣ ਦੇ ਬਾਵਜੂਦ ਉਹਨੇ ਦੋ-ਤਿੰਨ ਫਾਇਰ ਹੇਠ ਉੱਤੇ ਕੱਢ ਮਾਰੇ। ਹਰ ਵਾਰ ਫਾਇਰਾਂ ਦੀ ਗੜਗੱਜ ਤੋਂ ਬਾਅਦ ਛੱਡੇ ਜੈਕਾਰਿਆਂ ਨਾਲ ਅਸਮਾਨ ਗੂੰਜਣ ਲੱਗਾ।

ਪਿੰਡ ਦੇ ਵਿਚਕਾਰੋਂ ਗਿੱਲ-ਪੱਤੀ ਬੰਨਿਓਂ ਜੈਕਾਰਿਆਂ ਦਾ ਜਵਾਬ ਆਉਣਾ ਸ਼ੁਰੂ ਹੋ ਗਿਆ। ਫਿਰ ਉਧਰੋਂ ਵੀ ਰੀਸੋ-ਰੀਸ ਠਾਹ-ਠਾਹ ਹੋਣ ਲੱਗੀ।

"ਓ ਮੂਰਖੋ! ਐਥੇ ਈ ਸਾਰਾ ਅਸਲਾ ਕਾਹਨੂੰ ਫੂਕੀ ਜਾਨੇ ਓਂ। ਹਿੰਮਤ ਐ ਤਾਂ ਉੱਥੇ ਪਹੁੰਚੋ ਜਿਥੇ ਇਹਦੀ ਲੋੜ ਐ।"

ਵਾਕਿਆ ਈ ਬਖਤੌਰ ਸਿੰਘ ਨੰਬਰਦਾਰ ਦੀ ਗੱਲ 'ਚ ਬੜਾ ਦਮ ਸੀ। ਵੀਰਾਨ ਪਈਆਂ ਗਲੀਆਂ 'ਚ ਪਲਾਂ 'ਚ ਗਹਿਮਾ-ਗਹਿਮ ਹੋ ਗਈ। ਕੋਈ ਐਸ ਗਲੀਓਂ, ਕੋਈ ਓਸ ਗਲੀਓਂ। ਚੌੜੇ ਬਾਜ਼ਾਰ ਤੱਕ ਪਹੁੰਚਦਿਆਂ ਸੈਂਕੜਿਆਂ ਦਾ ਕਾਫ਼ਲਾ ਕੱਠਾ ਹੋ ਗਿਆ। ਤਿੰਨ-ਚਾਰ ਹਜ਼ਾਰ ਦੀ ਅਬਾਦੀ ਵਾਲੇ ਪਿੰਡ 'ਚੋਂ ਪੰਜ-ਸੱਤ ਸੌ ਬੰਦਾ ਇਕੱਠਾ ਹੋਣਾ ਕੋਈ ਵੱਡੀ ਗੱਲ ਨਹੀਂ ਸੀ।

ਚੌੜੇ ਬਜ਼ਾਰ ਵਿਚਲੇ ਗੁਰਦੁਆਰਾ ਸਾਹਿਬ ਤੱਕ ਪਹੁੰਚਦਿਆਂ ਖ਼ਲਕਤ ਦਾ ਕੋਈ ਓੜਕ ਨਹੀਂ ਸੀ। ਚਾਰ-ਚੁਫੇਰੇ ਸਤਿ ਸ੍ਰੀ ਅਕਾਲ ਦੇ ਗੂੰਜਦੇ ਨਾਅਰਿਆਂ ਨੇ ਪਿੰਡ ਵਿਚਲੀ ਸੀ.ਆਰ.ਪੀ.ਐਫ ਦੀ ਚੌਕੀ ਨੂੰ ਭਾਜੜਾਂ ਪਾ ਦਿੱਤੀਆਂ। ਚਾਲੀ-ਪੰਤਾਲੀ ਭਈਆਂ ਦੀ ਇਹ ਟੁਕੜੀ ਟਰੱਕਾਂ 'ਚ ਸਵਾਰ ਹੋ ਸ਼ਹਿਰ ਵੱਲ ਨੂੰ ਪੱਤਰਾ ਵਾਚ ਗਈ।

ਵੱਡੇ ਗੁਰਦੁਆਰੇ ਦੇ ਮੂਹਰੇ ਖ਼ਲਕਤ ਛਾਲਾਂ ਮਾਰ-ਮਾਰ ਟਰੱਕਾਂ 'ਤੇ ਚੜ੍ਹ ਰਹੀ ਸੀ। ਇਧਰ ਕੈਲਾ ਲੁਹਾਰ ਉੱਚੀ ਆਵਾਜ਼ ਵਿੱਚ ਸੀ.ਆਰ.ਪੀ.ਐਫ ਦੀ ਟੁਕੜੀ ਦੇ ਭੱਜਣ ਦੀ ਖੁਸ਼ਖਬਰੀ ਬਰਾਬਰ ਸੁਣਾਈ ਜਾ ਰਿਹਾ ਸੀ। ਉਹਦਾ ਗੱਲ ਬਣਾਉਣ ਤੇ

ਸੁਨਾਉਣ ਦਾ ਅੰਦਾਜ਼ ਈ ਐਸਾ ਸੀ ਕਿ ਮਰਜੀਵੜਿਆਂ ਦੀਆਂ ਛਾਤੀਆਂ ਗਿੱਠ-ਗਿੱਠ ਚੌੜੀਆਂ ਹੋ ਰਹੀਆਂ ਸਨ। ਵਿੱਚ-ਵਿਚਾਲੇ ਅਸਮਾਨ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਕੰਬ ਉੱਠਦਾ ਸੀ।

ਇਸ ਵਾਰ ਸ਼ਾਇਦ ਅਵਾਜ਼ਾਂ ਉੱਚੇ ਪਿੰਡ ਦੀ ਜੂਹ ਨਾਲ ਜਾ ਟਕਰਾਈਆਂ ਸਨ ਤੇ ਉਧਰੋਂ ਵੀ ਸਤਿ ਸ੍ਰਿ ਅਕਾਲ ਦੇ ਬਰਾਬਰ ਜਵਾਬ ਆਉਣੇ ਸ਼ੁਰੂ ਹੋ ਗਏ ਸਨ। ਟਰੱਕਾਂ 'ਚ ਸਵਾਰ ਹੁੰਦਿਆਂ ਤੱਕ ਜ਼ੋਰਦਾਰ ਲਾਈਟਾਂ ਦਾ ਵੱਡਾ ਚਾਨਣ ਉਨ੍ਹਾਂ ਨੂੰ ਆਪਣੇ ਵੱਲ ਵਧਦਾ ਦਿੱਸਿਆ। ਸਭ ਇਕਦਮ ਠਠੰਬਰ ਗਏ। ਗਿਆਨੀ ਬਲਦੇਵ ਸਿੰਘ ਨੇ ਤਕਰੀਰ ਕਰਨੀ ਸ਼ੁਰੂ ਕੀਤੀ।

"ਗੁਰੂ ਪਿਆਰਿਓ! ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤਿ॥ ਪੁਰਜਾ ਪੁਰਜਾ ਕਟ ਮਰੈ ਕਬਹੂ ਨਾ ਛਾਡੈ ਖੇਤ॥

(ਪੰਨਾ 1105)"

ਹੋ ਸਕਦੈ ਇਹ ਦੌੜੀ ਹੋਈ ਸੀ.ਆਰ.ਪੀ.ਐਫ ਦੀ ਟੋਲੀ ਦਾ ਈ ਕਾਰਾ ਹੋਵੇ। ਉਹ ਆਪਣੇ ਹੈੱਡਕੁਆਟਰ ਤੋਂ ਕਾਫ਼ਲਾ ਲੈ ਕੇ ਸਾਨੂੰ ਕਾਬੂ ਕਰਨ ਲਈ ਆ ਰਹੇ ਹੋਣ। ਪਰ ਚੇਤੇ ਰੱਖਿਓ, ਗੁਰੂ ਦਾ ਸਿੱਖ ਹਥਿਓਰ ਸੁੱਟ ਕੇ ਰਣ-ਤੱਤੇ 'ਚੋਂ ਕਦੇ ਨਹੀਂ ਦੌੜਦਾ। ਪਿੱਠ ਦਿਖਾਉਣੀ ਸੂਰਮਿਆਂ ਦਾ ਨਹੀਂ ਬੁਜ਼ਦਿਲਾਂ ਦਾ ਕੰਮ ਐ। ਜੇ ਉਨ੍ਹਾਂ ਪਹਿਲ ਕੀਤੀ ਤਾਂ ਅਸੀਂ ਡਟ ਕੇ ਮੁਕਾਬਲਾ ਕਰਾਂਗੇ।

ਦੁਨਾਲੀ ਵਾਲੇ ਜਵਾਨ ਟਰੱਕਾਂ ਓਹਲੇ ਪੁਜ਼ੀਸ਼ਨਾਂ ਲੈ ਕੇ ਖੜ੍ਹ ਗਏ। ਬਾਕੀ ਉਨ੍ਹਾਂ ਦੀ ਓਟ 'ਚ ਆਪੋ-ਆਪਣੇ ਰਵਾਇਤੀ ਹਥਿਆਰ ਸੰਭਾਲੀ ਬੈਠੇ ਸਨ। ਕਿਸੇ ਕੋਲ ਬਰਛਾ, ਕਿਸੇ ਕੋਲ ਟਕੂਆ, ਕਿਸੇ ਕੋਲ ਆਰੀ, ਕਿਸੇ ਕੋਲ ਗੰਡਾਸਾ ਤੇ ਕਿਸੇ ਕੋਲ ਨਿਰਾ ਮਤੈਹਰ।

ਕਾਫ਼ਲਾ ਜਿਉਂ-ਜਿਉਂ ਨੇੜੇ ਪਹੁੰਚਣ ਲੱਗਾ, ਰੌਲੇ-ਰੱਪੇ ਦੀ ਆਵਾਜ਼ ਸੁਣਾਈ ਦੇਣ ਲੱਗੀ ਪਰ ਕੰਨਾਂ ਦੀ ਸੁਣਨ ਹੱਦ ਤੱਕ ਪਹੁੰਚਦਿਆਂ ਸਤਿ ਸ੍ਰੀ ਅਕਾਲ ਦੇ ਨਾਅਰੇ ਸਾਫ਼ ਸੁਣਾਈ ਦੇਣ ਲੱਗੇ। ਬੇਸ਼ੱਕ ਭਰੋਸਾ ਹੋਣ ਲੱਗਾ ਕਿ ਇਹ ਵੀ ਕਾਫ਼ਲਾ ਕੋਈ ਉਨ੍ਹਾਂ ਜਿਹੇ ਮਰਜੀਵੜਿਆਂ ਦਾ ਈ ਏ ਪਰ ਉਹ ਆਪਣੀਆਂ ਪੁਜੀਸ਼ਨਾਂ ਤੋਂ ਟੱਸ ਤੋਂ ਮੱਸ ਨਾ ਹੋਏ। ਆਖਰਕਾਰ ਗਿਆਨੀ ਬਲਦੇਵ ਸਿੰਘ ਨੇ ਲਲਕਾਰਾ ਮਾਰਿਆ।

ਅੱਗੋਂ ਉੱਚੇ ਪਿੰਡ ਦੇ ਜਰਨੈਲ ਸਿੰਘ ਦੀ ਆਵਾਜ਼ ਗੂੰਜੀ। ਭਰਾਵੋ ਘਬਰਾਓ ਨਾ, ਸਾਨੂੰ ਪਤੈ ਤੁਸੀਂ ਪੁਜੀਸ਼ਨਾਂ ਲਈ ਬੈਠੇ ਓ। ਤੁਹਾਡੇ 'ਚੋਂ ਈ ਕੁਝ ਸੱਜਣਾਂ ਨੇ ਸਾਡੇ ਨਾਲ ਰਾਬਤਾ ਬਣਾਇਆ ਸੀ, ਏਸ ਕੌਮੀ ਮਕਸਦ ਵਾਸਤੇ। ਫੇਰ ਭਲਾ ਅਸੀਂ ਕਿਵੇਂ ਪਿੱਛੇ ਹਟ ਜਾਂਦੇ ਏਸ ਸੇਵਾ ਤੋਂ।

ਬੱਸ ਓਹਦੇ ਏਨੀ ਕਹਿਣ ਦੀ ਦੇਰ ਸੀ ਕਿ ਪਿੰਡ ਦੇ ਸਾਰੇ ਗੱਭਰੂ ਚਾਂਭਲ ਉੱਠੇ। ਗੱਡੀਆਂ ਸਟਾਰਟ ਹੋ ਗਈਆਂ। ਹਜ਼ਾਰਾਂ ਸਿੰਘਾਂ ਦਾ ਕਾਫ਼ਲਾ ਤੇ ਸੈਂਕੜੇ ਗੱਡੀਆਂ ਦੀ ਕਤਾਰ ਜੀ.ਟੀ.ਰੋਡ 'ਤੇ ਘੂਕਰ ਪਾਉਣ ਲੱਗੀ। ਸ਼ਹਿਰਾਂ ਵਿਚਲੇ ਨਾਕਿਆਂ 'ਤੇ ਖੜ੍ਹੇ ਇੱਕਾ-ਦੁੱਕਾ ਪੁਲਸੀਆਂ ਨੂੰ ਹਜ਼ਾਰਾਂ ਦੀ ਜੋਸ਼ੀਲੀ ਆਵਾਜ਼ 'ਚ ਗੂੰਜਦੇ ਜੈਕਾਰਿਆਂ ਨੇ ਮੋਕ ਲਾ ਦਿੱਤੀ। ਉਹ ਭੜਾਣਾ, ਖੋਸਾ, ਜ਼ੀਰਾ ਤੇ ਮੱਖੂ ਲੰਘ ਕੇ ਹਰੀ ਕੇ ਹੈੱਡ ਵਰਕਸ 'ਤੇ ਜਾ ਪਹੁੰਚੇ। ਅਚਾਨਕ ਬਰੇਕਾਂ ਲੱਗੀਆਂ। ਹੈੱਡ ਤੋਂ ਲੈ ਕੇ ਬੰਗਾਲੀ ਵਾਲੇ ਪੁਲ ਤੋਂ ਵੀ ਪਿੱਛੇ ਤੱਕ ਲੰਮੀਆਂ ਕਤਾਰਾਂ। ਹਨੇਰੀ ਰਾਤ 'ਚ ਨਾ ਕੁਝ ਦਿੱਸੇ ਨਾ ਭਾਵੇ। ਜੇ ਸੁਣਨ ਤਾਂ ਸਿਰਫ਼ ਸਤਿ ਸ੍ਰੀ ਅਕਾਲ ਦੇ ਨਾਅਰੇ ਈ ਸੁਣਨ।

ਸੈਂਕੜਿਆਂ ਦੀ ਗਿਣਤੀ 'ਚ ਉਨ੍ਹਾਂ ਦੀਆਂ ਅੱਖਾਂ 'ਚ ਤੇਜ਼ ਰੌਸ਼ਨੀ ਦੀਆਂ ਲਾਈਟਾਂ ਵੱਜਣ ਲੱਗੀਆਂ। ਤੇਜ਼ ਲਾਈਟ ਸਿੱਧੀ ਅੱਖ 'ਚ ਵੱਜਣ ਤੋਂ ਬਾਅਦ ਕਈ-ਕਈ ਮਿੰਟ ਪਹਿਲਾਂ ਨਾਲੋਂ ਵੀ ਕਿਤੇ ਗਹਿਰਾ ਹਨੇਰਾ ਚਾਰ-ਚੁਫੇਰੇ ਫੈਲ ਜਾਂਦੀ।

ਉਨ੍ਹਾਂ ਦੀ ਗੱਡੀ ਕਾਫ਼ਲੇ ਦੇ ਬਿਲਕੁਲ ਵਿਚਾਲੇ ਸੀ। ਅਗਲਾ ਟਰੱਕ ਕਿਉਂ ਰੁਕਿਆ ਸੀ ਇਹ ਜਾਂ ਤਾਂ ਸਿਰਫ਼ ਉਹਦੇ ਸਵਾਰ ਜਾਣਦੇ ਸਨ ਤੇ ਜਾਂ ਫਿਰ ਉਹ ਉੱਪਰ ਨੀਲੀ ਛੱਤ ਵਾਲਾ। ਉਨ੍ਹਾਂ ਕੋਲ ਗਰਮੀ 'ਚ ਇੰਤਜ਼ਾਰ ਕਰਨ ਤੋਂ ਤੋਂ ਸਿਵਾਇ ਹੋਰ ਕੋਈ ਚਾਰਾ ਨਹੀਂ ਸੀ।

ਕਈ ਘੰਟੇ ਦੇ ਲੰਬੇ ਇੰਤਜ਼ਾਰ ਤੇ ਘੁਸਰ-ਮੁਸਰ ਤੋਂ ਬਾਅਦ ਲਾਊਡ-ਸਪੀਕਰ ਦੀ ਆਵਾਜ਼ ਗੂੰਜੀ। ਭਾਸ਼ਾਈ ਲਹਿਜੇ ਤੋਂ ਸਾਫ਼ ਪਤਾ ਲੱਗਦਾ ਸੀ ਕਿ ਕੋਈ ਸਰਕਾਰੂ ਬੰਦਾ ਬੋਲ ਰਿਹਾ ਏ।

"ਅਖੇ ਵੀਰੋ ਭਰਾਓ! ਸ਼ਾਇਦ ਤੁਹਾਨੂੰ ਇਸ ਗੱਲ ਦਾ ਇਲਮ ਨਹੀਂ ਕਿ ਸਾਰੇ ਪੰਜਾਬ 'ਚ ਐਮਰਜੈਂਸੀ ਲੱਗੀ ਹੋਈ ਏ। ਕਿਸੇ ਵੀ ਜਗ੍ਹਾ 'ਤੇ ਦੋ ਜਾਂ ਦੋ ਤੋਂ ਵੱਧ ਬੰਦੇ ਇਕਠੇ ਨਹੀਂ ਹੋ ਸਕਦੇ। ਹਥਿਆਰ ਰੱਖਣ ਦੀ ਵੀ ਪੂਰਨ ਮਨਾਹੀ ਏ। ਭਾਵੇਂ ਕਿ ਉਹ ਲਾਇਸੰਸੀ ਈ ਕਿਉਂ ਨਾ ਹੋਣ। ਇਸ ਲਈ ਸਾਡੀ ਤੁਹਾਨੂੰ ਗੁਜ਼ਾਰਿਸ਼ ਏ ਕਿ ਹੈੱਡ ਤੋਂ ਅੱਗੇ ਵਧਣ ਦੀ ਕੋਸ਼ਿਸ਼ ਨਾ ਕਰੋ, ਇਸ ਵਿਚ ਈ ਸਭ ਦੀ ਭਲਾਈ ਏ।"

ਉਧਰ ਉਹਦੀ ਤਕਰੀਰ ਖ਼ਤਮ ਹੋਈ ਤੇ ਏਧਰ ਸਤਿ ਸ੍ਰੀ ਅਕਾਲ ਦੇ ਨਾਅਰਿਆਂ ਨੇ ਅਕਾਸ਼ ਗੂੰਜਾ ਦਿੱਤਾ। ਦੋ ਚਾਰ-ਟਰੱਕ ਛੱਡ ਕੇ ਮੂਹਰਲੀ ਕਤਾਰ ਦੇ ਟਰੱਕਾਂ ਤੋਂ ਗੱਭਰੂ ਛਾਲਾਂ ਮਾਰ ਕੇ ਦੌੜਦੇ ਸਾਫ਼ ਵੇਖੇ ਜਾ ਸਕਦੇ ਸਨ।

ਆਖਰਕਾਰ ਉਨ੍ਹਾਂ ਵਾਲੇ ਟਰੱਕ ਵਿਚੋਂ ਵੀ ਇਹੀ ਸਿਲਸਿਲਾ ਸ਼ੁਰੂ ਹੋ ਗਿਆ। ਵਿਚ-ਵਿਚਾਲੇ ਠਾਹ-ਠੂਹ ਦੀਆਂ ਅਵਾਜ਼ਾ ਵੀ ਗੂੰਜਣ ਲੱਗੀਆਂ। ਰਾਤ ਦੇ ਹਨੇਰੇ 'ਚ ਰਫ਼ਲਾਂ ਦੀ ਬੈਰਲ 'ਚੋਂ ਉਗਲਦੀ ਅੱਗ ਤੋਂ ਸਾਫ ਪਤਾ ਚਲਦਾ ਸੀ ਕਿ ਗੋਲੀ ਕਿੱਥੋਂ ਕੁ ਕਿਧਰ ਨੂੰ ਚੱਲੀ ਏ। ਆਪਸੀ ਚੀਕ-ਚਿਹਾੜੇ 'ਚ ਇਹ ਵੀ ਸਮਝ ਨਹੀਂ ਸੀ ਆ ਰਹੀ ਕਿ ਪਹਿਲ ਸਰਕਾਰ ਵਾਲੇ ਪਾਸਿਓਂ ਹੋਈ ਏ ਕਿ ਕਾਫ਼ਲੇ ਵਲੋਂ।

ਬੱਸ ਜਿਧਰ ਨੂੰ ਕਿਸੇ ਦਾ ਮੂੰਹ ਹੋਇਆ ਉਧਰ ਨੂੰ ਹੋ ਤੁਰੇ। ਦਰਿਆਈ ਕਿਨਾਰੇ ਦੇ ਨਾਲ ਨਾਲ ਦੌੜਦੇ-ਦੌੜਦੇ ਉਭੜਵਾਹੇ ਪਾਣੀ ਦੀ ਇਕ ਫਾਟ ਲੰਘ ਕੇ ਸੁੱਖੀ-ਸਾਂਦੀ ਉਹ ਤਿੰਨ ਚਾਰ ਜਣੇ ਦਰਿਆ ਪਾਰ ਕਰ ਗਏ। ਪਹੁ ਫਟਾਲੇ ਤੱਕ ਮਾਝੇ ਦਾ ਮਸ਼ਹੂਰ ਪਿੰਡ ਠੱਠਾ ਉਨ੍ਹਾਂ ਦੇ ਕਦਮਾਂ ਵਿਚ ਸੀ ਤੇ ਫਿਰ ਖੇਤਾਂ-ਪੈਲੀਆਂ ਵਿਚ ਦੀ ਭੱਜਦੇ-ਭਜਾਉਂਦੇ ਅਗਲੀ ਸ਼ਾਮ ਤੱਕ ਉਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਦੀ ਜੂਹ ਤੱਕ ਪਹੁੰਚਣਾ ਨਸੀਬ ਹੋ ਗਿਆ।

ਉਨ੍ਹਾਂ ਚੌਹਾਂ 'ਚੋਂ ਚੌਥਾ ਸੰਗੀ ਠੱਠੇ ਈ ਸਾਥ ਛੱਡ ਗਿਆ ਤੇ ਬੀੜ ਸਾਹਿਬ ਨੂੰ ਹੋ ਤੁਰਿਆ। ਸ਼ਾਇਦ ਉਹ ਵਿਚਾਰਾ ਓਪਰੇ ਪਿੰਡ ਦਾ ਹੋਣ ਕਰਕੇ ਤਿੰਨਾਂ ਸਾਹਵੇਂ ਝੇਪ ਜਿਹੀ ਮੰਨ ਗਿਆ।

ਅੰਮ੍ਰਿਤਸਰ ਦੀ ਜੂਹ ਤੱਕ ਭਾਵੇਂ ਉਹ ਪਹੁੰਚ ਚੁੱਕੇ ਸਨ ਪਰ ਸ਼ਹਿਰ 'ਚ ਵੜਨ ਦੀ ਹਿੰਮਤ ਉਹ ਹਾਲੇ ਵੀ ਨਹੀਂ ਸੀ ਕਰ ਸਕੇ। ਘੁੱਗ ਵੱਸਦਾ, ਸ਼ਹਿਰ ਐਉਂ ਚੁੱਪ ਜਿਵੇਂ ਕਿਸੇ ਨੇ ਇਹਦੀ ਜ਼ੁਬਾਨ ਖਿੱਚ ਲਈ ਹੋਵੇ। ਦੂਰੋਂ ਦਿਸਦੀ ਤਰਨਤਾਰਨ-ਅੰਮ੍ਰਿਤਸਰ ਰੋਡ ਇਉਂ ਸੁੰਨਸਾਨ ਤੇ ਬੇਜਾਨ ਜਿਵੇਂ ਇਥੋਂ ਕਦੇ ਕੋਈ ਰਾਹੀ ਲੰਘਿਆ ਈ ਨਾ ਹੋਵੇ। ਸੜਕਾਂ ਕਿਨਾਰੇ ਸਫੈਦੇ ਦੇ ਲੰਬੇ ਰੁੱਖ ਅਜੀਬ ਸ਼ਹਿ ਵੱਟੀ ਜਿਵੇਂ ਪਹਿਰੇਦਾਰੀ ਕਰ ਰਹੇ ਹੋਣ।ਕਦੇ ਕਦਾਈਂ ਲੰਘਦੀਆਂ ਲਾਲ ਬੱਤੀਆਂ ਵਾਲੀਆਂ ਜਿਪਸੀਆਂ ਉਨ੍ਹਾਂ ਦਾ ਕਾਲਜਾ ਕੱਢ ਲੈਂਦੀਆਂ। ਕਈ ਮੀਲਾਂ ਦਾ ਪੈਦਲ ਸਫਰ ਕਰ ਕਰ ਕੇ ਉਨ੍ਹਾਂ ਦੇ ਕੁੜਕੜੇ ਲੂਸੇ ਪਏ ਸਨ। ਟਰੱਕਾਂ ਤੋਂ ਉਤਰਦਿਆਂ ਤੇ ਫੇਰ ਭੱਜਦਿਆਂ-ਭਜਾਂਦਿਆਂ ਪੈਰਾਂ ਦੀਆਂ ਜੁੱਤੀਆਂ ਪਤਾ ਨਹੀਂ ਕਿੱਥੇ ਦੀਆਂ ਕਿੱਥੇ ਰਹਿ ਗਈਆਂ ਸਨ। ਪੈਰਾਂ ਦੇ ਛਾਲੇ ਪੈਰਾਂ ਦੀ ਕਹਾਣੀ ਆਪ ਬਿਆਨ ਕਰ ਰਹੇ ਸਨ। ਜੂਨ ਦੇ ਸ਼ੁਰੂਆਤੀ ਦਿਨ ਹੋਣ ਕਰਕੇ ਕਿਤੇ ਨਿੱਕੀਆਂ-ਨਿੱਕੀਆਂ ਚਰ੍ਹੀਆਂ ਦੇ ਖੇਤ, ਕਿਧਰੇ ਨਿਰੇ ਖਾਲੀ ਵਾਹਣ ਤੇ ਕਿਧਰੇ ਝੋਨੇ ਲਈ ਫਲੱਡ ਕੀਤੇ: ਖਬਰੇ ਕਿੰਨੇ ਕੁ ਖੇਤਾਂ ਦੀ ਪੈਮਾਇਸ਼ ਇਹ ਪੈਰ ਕਰ ਆਏ ਸਨ। ਬਸ ਹੁਣ ਜੇ ਇਨ੍ਹਾਂ ਦੀ ਸੱਧਰ ਸੀ ਤਾਂ ਉਹ ਸੀ ਅੰਮ੍ਰਿਤਸਰ ਦੀ ਸਰ ਜ਼ਮੀਨ 'ਤੇ ਪੱਬ ਧਰਨ ਦੀ।

ਸੂਰਜ ਢਲਨਾ ਸ਼ੁਰੂ ਹੋ ਗਿਆ ਸੀ। ਤਪਦੇ ਸੂਰਜ ਦੀ ਚਾਂਦੀ ਰੰਗੀ ਭਾਹ ਰੰਗ ਵਟਾ ਰਹੀ ਸੀ। ਚਾਂਦੀ ਰੰਗੇ ਸੂਰਜ ਨੇ ਅਚਾਨਕ ਪੀਲਾ ਓਵਣ ਪਹਿਨ ਲਿਆ ਤੇ ਲਾਲ ਸੂਹੀ ਭਾਹ ਮਾਰਨ ਲੱਗਾ। ਉਹਦੇ ਸਾਥੀ ਨ੍ਹਾਮੇ ਦੇ ਮੂੰਹ 'ਚੋਂ ਅਚਾਨਕ ਨਿਕਲਿਆ, "ਲਗਦੈ, ਰਾਤ ਆਲੇ ਸਿੰਘਾਂ ਦਾ ਖੂਨ ਏਸ ਸੂਰਜ ਤੱਕ ਨੂੰ ਵੀ ਆਪਣੇ ਰੰਗ 'ਚ ਰੰਗ ਗਿਆ ਏ।" ਉਹਦੇ ਹੱਥ ਆਪ-ਮੁਹਾਰੇ ਡੁੱਬਦੇ ਸੂਰਜ ਵੰਨੀਂ ਮੁੜ ਗਏ। ਉਹ ਢਲਦੇ ਸੂਰਜ ਨੂੰ ਇਉਂ ਸਲਿਊਟ ਕਰ ਰਿਹਾ ਸੀ ਜਿਵੇਂ ਰਾਤ ਦੇ ਸੱਜਰੇ ਸ਼ਹੀਦਾਂ ਨੂੰ ਨਮਸਕਾਰ ਕਰ ਰਿਹਾ ਹੋਵੇ।

ਸੂਰਜ ਦੀ ਟਿੱਕੀ ਡੁੱਬਦਿਆਂ ਈ ਘੁਸ-ਮੁਸਾ ਹੋਣਾ ਸ਼ੁਰੂ ਹੋ ਗਿਆ। ਖੇਤਾਂ ਤੇ ਕਾਲਖ ਛਾਉਂਦਿਆਂ ਈ ਉਹ ਜਰਨੈਲੀ ਸੜਕ ਵੱਲ ਵੱਧੇ ਤੇ ਫਿਰ ਕੁਝ ਕੁ ਫਰਲਾਂਗ ਦੂਰ ਬਰਾਬਰ ਚਲਦੇ ਰਹੇ। ਆਖਰਕਾਰ ਆਸਾ-ਪਾਸਾ ਵੇਖ ਇਕ ਸੁੱਰਖਿਅਤ ਜਿਹੀ ਜਗ੍ਹਾ ਤੋਂ ਰੇਲਵੇ ਲਾਈਨ ਤੇ ਬਾਹਰਲੀ ਕੱਸੀ ਨੂੰ ਪਾਰ ਕਰਦੇ ਹੋਏ ਉਹ ਚਾਟੀਵਿੰਡ ਆਲੇ ਪਾਸਿਓਂ ਭੀੜੀ ਜਿਹੀ ਗਲੀ 'ਚ ਜਾ ਘੁਸੇ। ਗਲੀ 'ਚੋਂ ਲੰਗਦਿਆਂ ਨ੍ਹਾਮੇ ਦੀ ਨਿਗਾਹ ਇਕ ਕਰਿਆਨੇ ਦੀ ਦੁਕਾਨ 'ਤੇ ਪਈ। ਮੋਟੇ ਅੱਖਰਾਂ 'ਚ ਲਿਖਿਆ ਸੀ "ਖਾਲਸਾ ਕਰਿਆਨਾ ਸਟੋਰ" ਦੁਕਾਨ ਬੇਸ਼ੱਕ ਬੰਦ ਸੀ ਪਰ ਬਾਹਰ ਲਟਕਦਾ ਬੋਰਡ ਇਹਦੇ ਕਦੇ ਨਾ ਕਦੇ ਖੁੱਲ੍ਹਣ ਦੀ ਗਵਾਹੀ ਭਰਦਾ ਸੀ। ਸਾਈਨ ਬੋਰਡ 'ਤੇ ਮੋਟੇ ਅੱਖਰਾਂ ਵਿੱਚ ਲਿਖਿਆ ਸੀ:

"ਦੁਕਾਨ ਸਿਰਫ਼ ਕਰਫਿਊ ਦੀ ਢਿੱਲ ਵੇਲੇ ਈ ਖੁਲ੍ਹੇਗੀ।"

ਉਹਨੇ ਦੁਕਾਨ ਦੇ ਮੂਹਰੇ ਲਟਕਦੇ ਸਾਈਨ ਬੋਰਡ ਦਾ ਮੂੰਹ ਦੁਕਾਨ ਵੱਲ ਮੋੜ ਦਿੱਤਾ।

ਨ੍ਹਾਮੇ ਨੇ ਦੁਕਾਨ ਦਾ ਸ਼ਟਰ ਹੌਲੀ ਹੌਲੀ ਠਕੋਰਨਾ ਸ਼ੁਰੂ ਕੀਤਾ। ਭਾਰੀ ਜਿਹੀ ਮਰਦਾਨਾ ਆਵਾਜ਼ ਆਈ।

"ਕੌਣ ਏ ਬਈ ਐਸ ਵੇਲੇ?" "ਸਰਦਾਰ ਜੀ ਮੈਂ ਆ ਤੁਹਾਡੇ ਈ ਮੁਹੱਲੇ ਦਾ ਬੰਦਾ।" ਉਹ ਮੈਂ ਦੀ ਥਾਏਂ ਅਸੀਂ ਸ਼ਬਦ ਵਰਤ ਕੇ ਕੋਈ ਮੁਸੀਬਤ ਨਹੀਂ ਸੀ ਸਹੇੜਨਾ ਚਾਹੁੰਦਾ। ਅਗਿਆਤ ਖਾਲਸਾਸਟੋਰ ਦੇ ਸਾਹਮਣੇ ਖੜ੍ਹ ਕੇ ਉਹ ਬਾਊ ਜੀ ਦੀ ਥਾਏ ਸਰਦਾਰ ਜੀ ਵਾਲੀ ਸੰਬੋਧਨੀ ਸੁਰ ਆਪ ਮੁਹਾਰੇ ਈ ਵਰਤ ਗਿਆ ਸੀ।

"ਬੱਸ ਜੀ ਥੋੜ੍ਹੀ ਜਿਹੀ ਤਬੀਅਤ ਨਾਸਾਜ਼ ਹੋਣ ਕਰਕੇ ਕਰਫਿਊ ਦੀ ਢਿੱਲ ਵੇਲੇ ਉੱਠਿਆ ਈ ਨਹੀਂ ਗਿਆ। ਜੇ ਹੁਣ ਸ਼ਟਰ ਖੋਲ੍ਹ ਦਿਓ ਤਾਂ ਬੜੀ ਮਿਹਰਬਾਨੀ ਹੋਏਗੀ।"

ਉਹਦੇ ਕਹਿਣ ਦੀ ਦੇਰ ਈ ਸੀ ਕਿ ਸ਼ਰਰ-ਰਰ ਕਰਦਾ

ਸ਼ਟਰ ਉੱਪਰ ਉੱਠ ਗਿਆ। ਕਾਊਂਟਰ ਦੇ ਉਸ ਪਾਰ ਫਬਵੀਂ ਤੇ ਭਰਵੀਂ ਦਾੜ੍ਹੀ ਵਾਲਾ ਗਭਰੂ ਉਨ੍ਹਾਂ ਸਾਹਮਣੇ ਖੜ੍ਹਾ ਸੀ। ਗੱਭਰੂ ਦੀ ਘੋਖਵੀਂ ਨਜ਼ਰ ਤਾੜ ਗਈ ਕਿ ਸੌਦੇ ਦੀ ਹਾਕ ਮਾਰਨ ਵਾਲੇ ਰਾਹੀ ਕਿਸੇ ਹੋਰ ਈ ਸੌਦੇ ਦੀ ਤਲਾਸ਼ 'ਚ ਨੇ। ਉਹਨੇ ਸੈਨਤ ਨਾਲ ਉਨ੍ਹਾਂ ਨੂੰ ਕਾਊਂਟਰ ਤੋਂ ਅੱਗੇ ਲੰਘਾ ਲਿਆ ਤੇ ਫੇਰ ਪਟਾਕ ਦੇਣੇ ਸ਼ਟਰ ਥੱਲੇ ਸੁਟ ਦਿੱਤਾ।

ਇਕ ਪਲ ਲਈ ਭਾਵੇਂ ਉਨ੍ਹਾਂ ਨੂੰ ਥੋੜ੍ਹੀ ਬੇਚੈਨੀ ਮਹਿਸੂਸ ਹੋਈ ਪਰ ਗੱਭਰੂ ਦੇ ਹਮਦਰਦੀ ਭਰੇ ਵਤੀਰੇ ਨੇ ਝੱਟ ਈ ਉਨ੍ਹਾਂ ਦਾ ਮਿਜ਼ਾਜ ਬਦਲ ਦਿੱਤਾ। ਉਨ੍ਹਾਂ ਨੂੰ ਆਪਣੀ ਮੰਜ਼ਲ ਨੇੜੇ ਪ੍ਰਤੀਤ ਹੋਈ। ਲੱਕੜ ਦੇ ਬੈਂਚ 'ਤੇ ਬੈਠਿਆਂ ਅੰਤਰ-ਵੇਦਨਾਵਾਂ ਸਾਂਝੀਆਂ ਹੋਣੀਆਂ ਸ਼ੁਰੂ ਹੋ ਗਈਆ। ਜਿਉਂ-ਜਿਉਂ ਵਿਚਾਰਾਂ ਦਾ ਆਦਾਨ-ਪ੍ਰਦਾਨ ਹੁੰਦਾ ਗਿਆ, ਅਜਨਬੀਪੁਣੇ ਦੀਆਂ ਦੀਵਾਰਾਂ ਅਲੋਪ ਹੁੰਦੀਆਂ ਗਈਆਂ। ਵਿਚ-ਵਿਚਾਲੇ ਚਾਹ-ਪਾਣੀ ਦੀਆਂ ਚੁਸਕੀਆਂ ਚਲਦੀਆਂ ਰਹੀਆਂ।

ਜਦ ਗ਼ਮਾਂ ਦੀ ਪੋਟਲੀ ਦੋਹੀਂ ਪਾਸਿਓਂ ਕੁਝ ਹਲਕੀ ਹੋਈ ਤਾਂ ਅਗਲੇਰੇ ਪੰਧ ਲਈ ਸਕੀਮਾਂ ਘੜੀਆਂ ਜਾਣ ਲੱਗੀਆਂ ਪਰ ਉਸ ਤੋਂ ਪਹਲਾਂ ਇਸ਼ਨਾਨ ਸੋਧਣ ਦੀ ਤਿਆਰੀ ਹੋ ਗਈ। ਪਿਛਲੇ ਦੋ ਦਿਨ ਤੋਂ ਉਹ ਪੈਦਲ ਯਾਤਰਾ 'ਤੇ ਸਨ। ਪਸੀਨੇ ਨੇ ਬੁਰਾ ਹਾਲ ਕੀਤਾ ਹੋਇਆ ਸੀ। ਸਰੀਰ ਥਕਾਵਟ ਨਾਲ ਚਕਨਾਚੂਰ। ਇਸ਼ਨਾਨ ਪਾਣੀ ਕਰਨ ਤੋਂ ਬਾਅਦ ਦੇਹੀ ਦਾ ਘੋੜਾ ਇਕ ਵਾਰ ਫੇਰ ਅਗਲੀ ਮੰਜ਼ਿਲ ਲਈ ਟਹਿਕ ਪਿਆ। ਸਰਦਾਰ ਰੂਪ ਸਿੰਘ ਦੀ ਹੱਟੀ 'ਚੋਂ ਉਨ੍ਹਾਂ ਨੂੰ ਨਵੇਂ ਜੋੜੇ ਵੀ ਨਸੀਬ ਹੋ ਗਏ। ਪੈਰਾਂ ਦੇ ਇੱਕਾ-ਦੁਕਾ ਛਾਲੇ ਵੀ ਨਹਾਉਣ ਧੋਣ ਤੋਂ ਬਾਅਦ ਕੁਝ ਰਾਹਤ ਮਹਿਸੂਸ ਕਰ ਰਹੇ ਸਨ।

ਰਾਤ ਦੇ ਲਗਪਗ ਨੌਂ ਵੱਜ ਚੁੱਕੇ ਸਨ। ਮਿੱਥੀ ਸਕੀਮ ਮੁਤਾਬਕ ਉਹ ਕੋਠੇ ਦੀ ਛੱਤ 'ਤੇ ਚੜ੍ਹੇ। ਦੂਰ ਮੇਨ ਰੋਡ ਨੂੰ ਨਿਗਾਹ ਦੁੜਾਈ। ਤੇਜ਼ ਦੌੜੀਆਂ ਜਿਪਸੀਆਂ ਤੇ ਘੂੰ-ਘੂੰ ਕਰਦੇ ਘੁੱਗੂਆਂ ਦੀ ਕੰਨ-ਪਾੜਵੀ ਆਵਾਜ਼ ਸੁਣਾਈ ਦੇਣ ਲੱਗੀ। ਸ. ਰੂਪ ਸਿੰਘ ਨੇ ਛੇਤੀ ਹੀ ਘਰ ਆਏ ਮਹਿਮਾਨਾਂ ਨੂੰ ਛੱਤ ਤੋਂ ਹੇਠਾਂ ਉਤਾਰ ਲਿਆ।

"ਭਰਾਵੋ! ਅੱਜ ਦੀ ਰਾਤ ਆਪਣਾ ਪ੍ਰੋਗਰਾਮ ਮੁਲਤਵੀ ਕਰ ਦਿਓ। ਲਗਦੈ, ਕੱਲ੍ਹ ਤੱਕ ਕੋਈ ਥੋੜ੍ਹਾ-ਬਹੁਤ ਠੱਲ੍ਹ-ਠਲ੍ਹਈਆ ਹੋ ਜਾਏ। ਸਿਆਣੇ ਆਂਹਦੇ ਨੇ ਅੱਜ ਹੋਰ ਤੇ ਕੱਲ੍ਹ ਹੋਰ, ਆਖਰਕਾਰ ਮਾਹੌਲ ਸਾਜ਼ਗਾਰ ਹੋਣਾ ਈ ਹੁੰਦਾ ਏ। ਜਿਹੜਾ ਭਾਣਾ ਵਾਪਰਨਾ ਸੀ, ਉਹ ਵਾਪਰ ਗਿਆ।"

ਸਵੇਰੇ ਕਰਫਿਊ 'ਚ ਢਿੱਲ ਮਿਲਦਿਆਂ ਈ ਮੈਂ ਖੁਦ ਤੁਹਾਨੂੰ ਤੁਹਾਡੀ ਮੰਜ਼ਿਲ ਤੱਕ ਪਹੁੰਚਾ ਕੇ ਆਵਾਂਗਾ।

ਰਾਤ ਦਸ ਵਜੇ ਦੇ ਕਰੀਬ ਗੱਲਾਂ ਬਾਤਾਂ ਕਰਦੇ ਪਤਾ ਨਹੀਂ ਉਨ੍ਹਾਂ ਨੂੰ ਕਦ ਨੀਂਦ ਨੇ ਆ ਘੇਰਿਆ। ਸਵੇਰੇ ਪਹੁ-ਫੁਟਾਲੇ ਤੱਕ ਸਰੀਰ ਤਾਂ ਪੂਰੀ ਤਰ੍ਹਾਂ ਨੌਂ-ਬਰ-ਨੌਂ ਸਨ ਪਰ ਮਨ ਦੀ ਉਦਾਸੀ ਦਾ ਇਲਾਜ ਗੂੜ੍ਹੀ ਨੀਂਦ ਤੋਂ ਵੀ ਨਾ ਹੋ ਸਕਿਆ।

ਸੱਤ-ਸ਼ਾਢੇ ਸੱਤ ਵਜੇ ਤੱਕ ਉਹ ਨਹਾ ਧੋ ਕੇ ਅਗਲੇਰੇ ਪੰਧ ਲਈ ਤਿਆਰ ਸਨ। ਏਧਰ ਕਾਰ ਮੂਹਰੇ ਬੱਝੇ ਇੱਕ ਸਪੀਕਰ 'ਚ ਮੁਨਾਦੀ ਹੋ ਰਹੀ ਸੀ ਕਿ ਅਗਲੇ ਦੋ ਘੰਟੇ ਤੱਕ ਕਰਫਿਊ 'ਚ ਢਿੱਲ ਦਿੱਤੀ ਗਈ ਏ। ਜੀਹਨੇ ਕੋਈ ਜ਼ਰੂਰਤ ਮੁਤਾਬਕ ਚੀਜ਼-ਵਸਤ ਖਰੀਦਣੀ ਹੋਵੇ ਉਹ ਖਰੀਦ ਲਵੇ। ਮਿੱਥੇ ਸਮੇਂ ਤੋਂ ਬਾਅਦ ਕਿਸੇ ਨੂੰ ਵੀ ਗਲੀਆਂ ਬਜ਼ਾਰਾਂ 'ਚ ਘੁੰਮਣ ਦੀ ਇਜਾਜ਼ਤ ਨਹੀਂ ਹੋਵੇਗੀ।

ਮੁਨਾਦੀ ਸੁਣਦਿਆਂ ਈ ਰੂਪ ਸਿੰਘ ਤਿੰਨ-ਚਾਰ ਲਿਫਾਫਿਆਂ 'ਚ ਸੌਦਾ-ਪੱਤਾ ਪਾਈਂ ਉਨ੍ਹਾਂ ਦੇ ਸਾਹਮਣੇ ਖੜ੍ਹਾ ਸੀ। ਉਹ ਰੂਪ ਸਿੰਘ ਦੀ ਏਸ ਸਕੀਮ ਤੋਂ ਬਹੁਤ ਮੁਤਾਸਿਰ ਹੋਇਆ। ਰੂਪ ਸਿੰਘ ਨੇ ਇਕ-ਇਕ, ਦੋ-ਦੋ ਲਿਫਾਫੇ ਸਭ ਦੇ ਹੱਥਾਂ 'ਚ ਥਮ੍ਹਾ ਦਿੱਤੇ।

ਭੀੜੀਆਂ ਗਲੀਆਂ 'ਚੋਂ ਗੁਜ਼ਰਦੇ ਉਹ ਕੋਟ ਬਾਬਾ ਦੀਪ ਸਿੰਘ ਦੇ ਨੇੜੇ ਪਹੁੰਚ ਗਏ। ਗੁਰਦੁਆਰਾ ਸ਼ਹੀਦਾ ਦੇ ਪਿਛਵਾੜਿਓਂ ਲੰਘਦਿਆਂ ਸੀ.ਆਰ.ਪੀ.ਐਫ ਦੀ ਇਕ ਟੁਕੜੀ ਨੇ ਉਨ੍ਹਾਂ ਨੂੰ ਰੋਹਬਮਈ ਆਵਾਜ਼ 'ਚ ਰੋਕ ਲਿਆ। ਉਨ੍ਹਾਂ ਦੇ ਹੱਥਾਂ 'ਚ ਫੜੇ ਲਿਫਾਫਿਆਂ 'ਤੇ ਕਈ ਵਾਰ ਚੈਕਿੰਗ ਮਸ਼ੀਨ ਫੇਰੀ ਤੇ ਕੁਝ ਹੱਥ ਨਾ ਲਗਦਾ ਵੇਖ ਕੇ ਐਵੇਂ ਈ ਇਕ ਲਿਫਾਪਾਂ ਉਹਦੇ ਹੱਥੋਂ ਫੜ ਕੇ ਬਹਿ ਗਏ। ਕਾਲੇ-ਸਿਆਹ ਰੰਗ ਦਾ ਪੂਰਬੀਆ ਸਿਪਾਹੀ ਲਿਫਾਫੇ 'ਚ ਪਏ ਸਿਬਕੁਟਾਂ ਦੇ ਪੈਕੇਟ ਵੇਖ ਕੇ ਚਾਂਭਲ ਗਿਆ। ਉਹਦੀਆਂ ਵਰਾਛਾਂ ਟੁੱਟੇ ਕਰਨਾਲੇ ਵਾਂਗ ਖਿੜ ਗਈਆਂ। ਉਹਨੇ ਝਪੱਟਾ ਮਾਰ ਕੇ ਦੋ ਤਿੰਨ ਛੋਟੇ ਪੈਕਟ ਹੱਥਾਂ ਹੇਠ ਕਰ ਲਏ ਤੇ ਫੇਰ ਖਚਰੀ ਜਿਹੀ ਬੂਥੀ ਬਣਾਉਂਦਾ ਕਹਿਣ ਲੱਗਾ, "ਹੀ...ਹੀ... ਸਰਦਾਰ ਜੀ! ਹਮ ਨੇ ਤੋ ਆਪਨਾ ਕੋਟਾ ਪੂਰਾ ਕਰ ਲੀਆ। ਅਬ ਆਪ ਆਗੇ ਜਾ ਸਕਤੇ ਹੈਂ। ਹਾਂ, ਅਗਲੇ ਨਾਕੇ ਕੇ ਲੀਏ ਏਕ ਦੋ ਪੈਕੇਟ ਛੋੜ ਭੀ ਦੀਏ ਹੈਂ। ਵੋ ਭੀ ਤੋ ਹਮਾਰੇ ਹੀ ਭਾਈ ਹੈਂ ਨਾ। ਹੀ...ਹੀ....ਹੀ..।"

ਬਣਾਉਟੀ ਜਿਹਾ ਹਾਸਾ ਹੱਸਦਿਆਂ ਉਹਨੇ ਆਪਣਾ ਮੂੰਹ ਦੂਜੇ ਪਾਸੇ ਫੇਰ ਲਿਆ ਜਿਵੇਂ ਉਹ ਕਾਲੇ ਥੋਬੜ ਜਿਹੇ ਚਿਹਰੇ ਵਿਚੋਂ ਦਿਸਦੇ ਜ਼ਰਦੇ ਦੇ ਮਾਰੇ ਦੰਦ ਲੁਕਾਉਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। "ਬੱਸ ਸ਼ੁਕਰ ਐ ਵਾਹਿਗੁਰੂ ਦਾ। ਇਹੀਓ ਨਾਕਾ ਬਹੁਤ

*ਬਾਕੀ ਸਫਾ 29 'ਤੇ*

# ਪੁੱਛੋ ਤਾਂ ਸਹੀ ........?
# ਜਵਾਬ ਹਾਜ਼ਰ ਹੈ

ਪ੍ਰਸ਼ਨ:- ਅਸੀਂ ਨਹੀਂ ਚਾਹੁੰਦੇ ਕਿ ਸਾਡੇ ਧਰਮ ਵੱਲ ਕੋਈ ਉਂਗਲ ਚੁੱਕੇ, ਅਸੀਂ ਨਹੀਂ ਚਾਹੁੰਦੇ ਕਿ ਸਾਨੂੰ ਕੋਈ ਸਰਦਾਰ ਕਹਿਣ ਦੀ ਬਜਾਏ ਭਈਆ, ਮਾਲੀ ਜਾਂ ਕੋਈ ਹੋਰ ਨਾਮ ਨਾਲ ਪੁਕਾਰੇ। ਅਸੀਂ ਨਹੀਂ ਚਾਹੁੰਦੇ ਕਿ ਕੋਈ ਸਾਡੇ ਗੁਰੂਆਂ ਦਾ ਸਵਾਂਗ ਉਤਾਰੇ। ਅਸੀਂ ਨਹੀਂ ਚਾਹੁੰਦੇ ਕਿ ਕੋਈ ਸਾਨੂੰ ਉਚਾ ਨੀਚਾ ਜਾ ਕੋਈ ਭਿੱਟ ਸਮਝੇ। ਮਨੁੱਖਤਾ ਦੀ ਭਲਾਈ ਲਈ ਹਜਾਰਾਂ ਉਦਾਹਰਨਾਂ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ਼ ਹੋਣ ਦੇ ਬਾਵਜੂਦ ਅਸੀਂ ਕਿਉਂ ਡੇਰਿਆਂ ਵੱਲ ਵਹੀਰਾਂ ਘੱਤ ਰਹੇ ਹਾਂ। ਸਾਡੇ ਧਰਮ ਅਨੁਸਾਰ ਇਥੇ ਕੋਈ ਵੱਡਾ ਛੋਟਾ ਨਹੀਂ ਹੈ। ਹਰ ਰੋਜ਼ ਅਸੀਂ ਗੁਰੂਦੁਆਰੇ ਸੁਣਦੇ ਪੜ੍ਹਦੇ ਹਾਂ ਇਥੇ ਕੋਈ ਮਜਬੀ, ਰਮਦਾਸੀਆ, ਜੱਟ ਆਦਿ ਨਹੀਂ, ਜੇ ਹੈ ਤਾਂ ਸਿਰਫ ਇਨਸਾਨ ਹੈ। ਫਿਰ ਅਸੀਂ ਹੀ ਜਾਤਾਂ ਪਾਤਾਂ ਵਿੱਚ ਵੰਡਣ ਵਾਲੇ ਹਾਂ। ਉਤਰ ਸਾਫ ਹੈ ਕਿ ਇਥੇ ਗੁਰੂ ਨਾਨਕ ਦੀ ਸਿੱਖੀ ਨੂੰ ਮੰਨਣ ਵਾਲਾ ਕੋਈ ਨਹੀਂ ਹੈ, ਇਥੇ ਗੁਰੂ ਗੋਬਿੰਦ ਸਿੰਘ ਜੀ ਦਾ ਸ਼ੇਰ ਮਰ ਚੁਕਿਆ ਹੈ। ਤਾਂ ਫਿਰ ਅਸੀਂ ਅੱਜ ਪੜ੍ਹ ਲਿਖ ਕੇ ਅਗਾਂਹ ਹੋਏ ਜਾਂ ਪਿਛਾਂਹ? ਇਸ ਦਾ ਸਾਰਥਿਕ ਹੱਲ ਕੀ ਹੋ ਸਕਦਾ ਹੈ ? ਕੀ ਇਸੇ ਤਰ੍ਹਾਂ ਸਿੱਖ ਧਰਮ ਨੂੰ ਖਤਮ ਕਰਨਾ ਸਾਡੇ ਵਿਰੋਧੀਆਂ ਦੀਆਂ ਚਾਲਾਂ ਸਫਲ ਨਹੀਂ ਹੋ ਰਹੀਆਂ। ਅਸੀਂ ਫਿਰ ਤੋਂ ਹਿੰਦੂ ਮੱਤ ਦਾ ਹਿੱਸਾ ਬਣ ਜਾਵਾਂਗੇ?

**ਦਲਜੀਤ ਸਿੰਘ ਪੂਹਲੀ, ਬਠਿੰਡਾ, 92172-18874**

ਉੱਤਰ:- ਇਹ ਸਚਾਈ ਹੈ ਕਿ ਸਿੱਖ ਵਿਰੋਧੀ ਤਾਕਤਾਂ ਆਪਣੇ ਗੁਪਤ ਅਜੰਡੇ ਮੁਤਾਬਿਕ ਕੰਮ ਕਰ ਰਹੀਆਂ ਹਨ। ਸਾਡੇ ਵਿੱਚ ਆਪਸੀ ਮਤਭੇਦ ਪੈਦਾ ਕਰਕੇ ਸਫਲ ਵੀ ਹੋ ਰਹੀਆਂ ਹਨ। ਇਸ ਲਈ ਸਮੂਹ ਸਿੱਖ ਜਗਤ ਨੂੰ ਬਹੁਤ ਹੀ ਸੁਚੇਤ ਹੋਣ ਦੀ ਲੋੜ ਹੈ। ਸਿੱਖ ਵਿਦਵਾਨ, ਲੇਖਕ, ਪ੍ਰਚਾਰਕ ਤੇ ਬੁਧੀਜੀਵੀ ਵਰਗ ਨੂੰ ਚਾਹੀਦਾ ਹੈ ਕਿ ਹਰ ਆਮ ਸਿੱਖ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਕਬੂਲਣ ਲਈ ਤਿਆਰ ਕਰਨ ਤੇ ਡੇਰਿਆਂ, ਬਾਬਿਆਂ ਦੇ ਪਿਛੇ ਭੱਜਣ ਤੋਂ ਗੁਰੇਜ ਕਰਨ। ਗੁਰੂ ਗ੍ਰੰਥ ਸਾਹਿਬ ਜੀ ਦਾ ਸੱਚਾ-ਸੁੱਚਾ ਦਰ ਛੱਡਕੇ, ਦਰ-ਦਰ ਤੇ ਭਟਕਣਾ ਛੱਡਣ, ਫਿਰ ਕੋਈ ਵੀ ਤਾਕਤ ਸਿੱਖੀ ਨੂੰ ਖੋਰਾ ਨਹੀਂ ਲਾ ਸਕੇਗੀ।

*ਮੁੱਖ ਸੰਪਾਦਕ*

# ਵਿਅੰਗ ਟੋਟਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

### ਹਿੰਦੋਸਤਾਨ ਖੁਰਿਆ

ਪਾਣੀ ਵਿੱਚ ਪਤਾਸਾ ਜਿਉਂ ਖੁਰ ਜਾਂਦਾ
ਇਵੇਂ ਅੱਜ ਹੈ ਸਾਡਾ ਈਮਾਨ ਖੁਰਿਆ,
ਨੇਕੀ ਨਿਮਰਤਾ, ਧਰਮ, ਸੱਚਾਈ ਖੁਰ ਗਏ,
ਮਨ ਵਿੱਚ ਲੁਕਿਆ ਨਾ ਐਪਰ ਸ਼ੈਤਾਨ ਖੁਰਿਆ।
ਤੀਬਰ ਆਏ ਭੂਚਾਲ ਤੇ ਧਰਤ ਕੰਬੀ,
ਲਹਿਰਾਂ ਸਾਗਰੀ ਉੱਠੀਆ ਜਾਪਾਨ ਖੁਰਿਆ,
ਭ੍ਰਿਸ਼ਟਾਚਾਰ ਸੁਨਾਮੀ ਵਿੱਚ ਕੈਲਵੀ ਜੀ,
ਚਿੜੀ ਸੋਨੇ ਦੀ ਹਿੰਦੋਸਤਾਨ ਖੁਰਿਆ।

### ਕੱਚਾ ਬੰਦਾ

ਕੀ ਇਲਾਜ ਹੈ ਮੋਏ ਤੇ ਮੁਕਰੇ ਦਾ,
ਕੱਚੇ ਬੰਦੇ ਦੀ ਕੱਚੀ ਜ਼ੁਬਾਨ ਹੋਵੇ।
ਬਚਨ ਪਾਲਣਾ ਦੋਸਤੋ ਬੜਾ ਔਖਾ,
ਬਚਨ ਪਾਲਕਾਂ ਦਾ ਸਨਮਾਨ ਹੋਵੇ।
ਚਾਲਬਾਜ਼, ਚਲਾਕੀਆਂ ਤੋਰਦਾ ਏ,
ਅੰਦਰ ਓਸਦੇ ਬੈਠਾ ਸ਼ੈਤਾਨ ਹੋਵੇ,
ਕੌਡੀ ਮੁੱਲ ਨਾ ਕੈਲਵੀ ਓਸਦਾ ਏ,
ਭਾਵੇਂ ਦੇਸ਼ ਦਾ ਉਹ ਪ੍ਰਧਾਨ ਹੋਵੇ।

### ਪੁੰਨਿਆ ਮੱਸਿਆ

ਐਸਾ ਸ਼ਖਸ ਨਾ ਵੇਖਿਆ ਮੈਂ ਕੋਈ,
ਜਿਦ੍ਹੇ ਸਾਹਮਣੇ ਕੋਈ ਸਮੱਸਿਆ ਨਹੀਂ
ਜਿਹੜਾ ਜ਼ਿੰਦਗੀ 'ਚ ਕਦੇ ਨਹੀਂ ਰੋਇਆ,
ਜਿਹੜਾ ਜ਼ਿੰਦਗੀ 'ਚ ਕਦੇ ਹੱਸਿਆ ਨਹੀਂ,
ਜੀਵਨ ਮੌਤ ਦਾ ਰਿਸ਼ਤਾ ਹੈ ਕੀ ਰਿਸ਼ਤਾ?
ਕਿਸੇ ਭੇਤ ਅੱਜ ਤੋੜੀ ਇਹ ਦੱਸਿਆ ਨਹੀਂ,
ਉਹਦੀ ਜ਼ਿੰਦਗੀ ਕੈਲਵੀ ਕੀ ਜ਼ਿੰਦਗੀ?
ਜੀਹਦੇ ਵਿੱਚ ਕੋਈ ਪੁਨਿਆ ਮੱਸਿਆ ਨਹੀਂ?

### ਟੰਗਾਂ ਖਿੱਚਣ ਦੀ ਸਿਖਲਾਈ

ਮਾਂ ਖੇਡ ਕਬੱਡੀ ਪੰਜਾਬੀਆਂ ਦੀ,
ਚੋਬਰ ਗੱਭਰੂ ਜ਼ੋਰ ਅਜ਼ਮਾਈ ਕਰਦੇ।
ਧਾਵੀ, ਬੋਲਦੇ ਧਾਵਾ ਦਲੇਰ ਹੋ ਕੇ,
ਜਾਫੀ ਪਕੜ ਕੇ ਰਗੜ ਰਗੜਾਈ ਕਰਦੇ।
ਨਸ਼ੇ ਖੋਰ, ਕਮਜ਼ੋਰ ਨਾਲ ਇਉਂ ਹੋਵੇ,
ਜਿਵੇਂ ਨਾਲ ਕੜਾਹ ਦੇ ਭਾਈ ਕਰਦੇ।
ਟੰਗਾਂ ਖਿੱਚਣ ਦੀ ਲੈ ਸਿਖਲਾਈ ਲੈਂਦੇ
ਫਰਕ ਫੇਰ ਨਾ ਕੈਲਵੀ ਰਾਈ ਕਰਦੇ।

### ਠੱਗ ਟੋਲੇ

ਕਈ ਕਈ ਵੇਸ ਕਰਕੇ ਕਈ ਕਈ ਭੇਸ ਕਰਕੇ,
ਥਾਂ ਥਾਂ ਫਿਰਦੇ ਨੇ ਸੱਜਣਾ ਠੱਗ ਟੋਲੇ।
ਜਾਲ ਲਾ ਕੇ ਫਾਹੁੰਦੇ ਨੇ ਭੋਲਿਆਂ ਨੂੰ,
ਕਰਕੇ ਗੋਲ ਗੱਲਾਂ ਰੱਖਣ ਪੇਚ, ਉਹਲੇ।
ਕੋਈ ਲੁੱਟਦਾ ਭਗਵਾਂ ਪਹਿਨ ਚੋਲਾ,
ਰਾਜਨੀਤੀ ਦੀ ਤੱਕੜੀ ਕੋਈ ਤੋਲੇ।
ਘਾਟਾ ਕੈਲਵੀ ਅਕਲ ਤੇ ਸੂਝਦਾ ਹੈ,
ਵੈਚ ਗੈਰਤਾਂ ਬਣੇ ਹਾਂ ਅਸੀਂ ਗੋਲੇ।

9878381474

# ਕਾਵਿ ਕਿਆਰੀ

## ਇੱਕ ਅਵੱਲਾ ਸ਼ੌਕ ?

ਜਿੰਨੇ ਸਿੱਖ ਤੇ ਉਨੇ ਹੀ 'ਦਲ' ਹੋ ਗਏ
ਭਾਂਤ ਭਾਂਤ ਦੇ ਹੋਏ ਵੀਚਾਰ ਸਾਡੇ ।

ਇੱਕ ਬਾਣੀ ਤੇ ਇੱਕ ਹੀ ਗੁਰੂ ਭਾਵੇਂ,
ਤਾਂ ਵੀ ਹੋਣ ਪਏ ਤਿੱਖੇ ਤਕਰਾਰ ਸਾਡੇ ।

ਮਨ ਨੀਵਾਂ ਤੇ ਮੰਗੀਏ ਮੱਤਿ ਉੱਚੀ,
ਫਿਰ ਵੀ ਹੋਣ ਨਾ ਸਾਊ ਕਿਰਦਾਰ ਸਾਡੇ ।

ਸਿੱਖੀ ਵਾਲੀ ਨਿਸ਼ਾਨੀ ਨਾ ਦਿਸੇ ਕੋਈ,
ਰਹੁ-ਰੀਤਾਂ ਤੋਂ ਆਕੀ ਪ੍ਰਵਾਰ ਸਾਡੇ ।

ਆਪੋ ਵਿੱਚੀਂ ਹੀ ਇਉਂ ਘਸਮਾਣ ਪਾਈਏ,
ਹੋਵੇ ਜਿਵੇਂ ਇਹ ਜੌਹਰ ਮਰਦਾਨਗੀ ਦਾ ।

ਸੇਵਾ,ਸਿਮਰਨ ਤੇ ਸਬਰ ਸੰਤੋਖ ਭੁੱਲੇ,
ਸ਼ੌਂਕ ਪੈ ਗਿਆ ਸਿਰਫ ਪ੍ਰਧਾਨਗੀ ਦਾ !

-ਤਰਲੋਚਨ ਸਿੰਘ 'ਦੁਪਾਲ ਪੁਰ'
001-408-903-9952

## ਅੱਤਵਾਦ ਦੇ ਦਿਨਾਂ 'ਚੋਂ ਲੰਘਦਿਆਂ

ਦੂਰ ਦੂਰ ਤੱਕ ਦਿਲ 'ਚ ਫੈਲੇ ਦਹਿਸ਼ਤ ਦੇ ਪ੍ਰਛਾਵੇਂ,
ਤੈਨੂੰ ਸ਼ਾਇਰ ਮੈਂ ਆਖਾਂ ਜੇ ਇਹ ਦਹਿਸ਼ਤਵਾਦ ਮਿਟਾਵੇਂ।

ਸੋਚ ਰਿਹਾ ਹਾਂ ਏਹੋ ਮੇਰੇ ਚੇਤੇ ਨੂੰ ਕੀ ਹੋਇਆ,
ਖ਼ਤ ਜਿਨ੍ਹਾਂ ਨੂੰ ਲਿਖਣਾ ਹੈ ਉਹ ਲੱਭਦੇ ਨਹੀਂ ਸਿਰਨਾਵੇਂ।

ਕਿਹੜੀ ਬਸ 'ਚੋਂ ਲਾਹ ਕੇ ਬਾਬਾ! ਤੈਨੂੰ ਗੋਲੀ ਮਾਰੀ,
ਕਿਹੜਾ ਏਥੇ ਸਰਵਣ ਤੇਰਾ ਜਿਸ ਨੂੰ ਪਿਆ ਬੁਲਾਵੇਂ।

ਇਹ ਵੀ ਏਥੇ ਲਿਖ ਦੇਵਾਂ ਕਿ ਸਾਹ ਮੇਰਾ ਹੈ ਘੁੱਟਦਾ,
ਹੱਥੋਂ ਮੈਨੂੰ ਜੇਕਰ ਮੇਰਾ ਕਾਗਜ਼ ਕਲਮ ਫੜਾਵੇਂ।

'ਚਰਨ' ਕਿਸੇ ਦੇ ਕਹੇ ਕਹਾਏ ਕੱਟ ਦਿੱਤੇ ਰੁੱਖ ਸਾਰੇ,
ਅੱਗ ਵਰ੍ਹੀ ਤਾਂ ਕੱਲ੍ਹ ਨੂੰ ਕਿਸਦੀ ਬੈਠੇਂ ਗਾ ਤੂੰ ਛਾਵੇਂ।

ਚਰਨ ਸੀਚੇਵਾਲਵੀ
0181-2231654

## ਗੁਰੂ ਨਾਨਕ ਨਾਲੋਂ ਵੱਡਾ ਦੱਸੋ

ਚੜਿਆ ਸੋਧਣ ਧਰਤ ਲੋਕਾਈ,
ਤੱਕੀ ਜਦ ਬਰਬਾਦੀ ਸੀ।
ਗੁਰੂ ਨਾਨਕ ਨਾਲੋਂ ਵੱਡਾ ਦੱਸੋ,
ਕਿਹੜਾ ਇਨਕਲਾਬੀ ਸੀ।

ਛੱਤੀ ਪ੍ਰਕਾਰ ਦੇ ਭੋਜਨ ਛੱਡਕੇ,
ਕੋਧਰੇ ਦੀ ਰੋਟੀ ਖਾਈ ਸੀ।
ਲੋਟੂਆਂ ਦੇ ਖਿਲਾਫ਼ ਉਹਨਾਂ ਨੇ,
ਕਰੜੀ ਅਵਾਜ਼ ਉਠਾਈ ਸੀ।
ਸੱਜਣ ਵਰਗੇ ਸੋਧੇ ਠੱਗ ਸੀ,
ਜੋ ਕਰਦੇ ਬੜੀ ਖਰਾਬੀ ਸੀ।
ਗੁਰੂ ਨਾਨਕ ਨਾਲੋਂ ਵੱਡਾ ਦੱਸੋ ..................

ਵਹਿਮਾਂ ਭਰਮਾਂ ਤੋਂ ਉਹ ਵੱਖਰਾ,
ਨਵਾਂ ਸਮਾਜ ਕੋਈ ਚਾਹੁੰਦੇ ਸੀ।
ਰਿਧੀਆਂ, ਸਿਧੀਆਂ ਵਾਲਿਆਂ ਨੂੰ ਉਹ,
ਤਾਈਉਂ ਸਬਕ ਸਿਖਾਉਂਦੇ ਸੀ।
ਵਿਚਾਰ ਗੋਸ਼ਟੀ ਜਦੋਂ ਸੀ ਕਰਦੇ,
ਨਹੀਂ ਕੋਈ ਉਹਦਾ ਜਵਾਬੀ ਸੀ।
ਗੁਰੂ ਨਾਨਕ ਨਾਲੋਂ ਵੱਡਾ ਦੱਸੋ ..................

ਕਿਰਤ ਕਰਨੀ ਵੰਡ ਕੇ, ਛਕਣਾ,
ਕਿੱਡਾ ਵਿਚਾਰ ਲਾਸਾਨੀ ਸੀ।
ਟੱਕਰ ਨਾਲ ਹਾਕਮਾਂ ਲੈਣੀ,
ਇਹ ਕੋਈ ਨਹੀਂ ਅਸਾਨੀ ਸੀ।

ਛੂਤ-ਛਾਤ ਦੀਆਂ ਕੰਧਾਂ ਢਾਹੀਆਂ,
ਕਿੱਡਾ ਸਮਾਜਵਾਦੀ ਸੀ।
ਗੁਰੂ ਨਾਨਕ ਨਾਲੋਂ ਵੱਡਾ ਦੱਸੋ ...................

"ਅਮਰੀਕ ਤਲਵੰਡੀ" ਵਾਲਿਆ ਤੂੰ ਵੀ,
ਲੈ ਲੈ ਗੁਰੂ ਉਪਦੇਸ਼ ਨੂੰ।
ਆਪਣੀਂ ਕੱਲਮ ਨਾਲ ਤੂੰ ਦੱਸਦੇ,
ਦੱਸਦੇ ਸਾਰੇ ਦੇਸ਼ ਨੂੰ।
ਸੰਗੀਤ ਨਾਲ ਸੀ ਪਿਆਰ ਉਨ੍ਹਾਂ ਦਾ,
ਮਰਦਾਨਾ ਨਾਲ ਰਬਾਬੀ ਸੀ।
ਗੁਰੂ ਨਾਨਕ ਨਾਲੋਂ ਵੱਡਾ ਦੱਸੋ, ...................

ਅਮਰੀਕ ਸਿੰਘ ਤਲਵੰਡੀ
ਲੁਧਿਆਣਾ

## *ਇੱਕ ਕਿਰਨ ਸੁਹਾਣੀ*

ਆਸਮਾਨੋਂ ਇੱਕ ਕਿਰਨ ਸੁਹਾਣੀ,
ਕਈ ਰੰਗ ਲੈ ਕੇ ਥੱਲੇ ਆਈ।
ਚਾਨਣ ਦਾ ਰੰਗ ਭਰ ਗਈ ਸਾਰੇ,
ਚਾਨਣ ਰੰਗ ਦੀ ਹਰ ਸ਼ੈ ਹੋਈ,
ਸਭ ਜੱਗ ਚਾਨਣ ਚਾਨਣ ਹੋਇਆ।

ਅੰਬਰੋਂ ਬਰਸੀ ਬੂੰਦ ਸੁਹਾਣੀ,
ਧਰਤੀ ਨੂੰ ਜ਼ਰਖ਼ੇਜ਼ ਕਰਨ ਲਈ,
ਨਦੀਆਂ ਨਾਲੇ ਭਰ ਗਈ ਸਾਰੇ,
ਜਲ ਥਲ ਹੋਇਆ ਸਾਰੇ ਪਾਸੇ,
ਬਣਿਆ ਦਿਸਦਾ ਮਾਨ ਸਰੋਵਰ।

ਫੁੱਲਾਂ ਦਾ ਇੱਕ ਬੂਟਾ ਉੱਗਿਆ,
ਡਾਲੀ ਡਾਲੀ ਝੂਮਨ ਲੱਗੀ,
ਫੁੱਲ ਖਿੜੇ ਹਰ ਟਾਹਣੀ ਉੱਤੇ,
ਖੁਸ਼ਬੂਆਂ ਖੁਸ਼ਬੂਆਂ ਭਰਿਆ,
ਸਾਰਾ ਬਾਗ ਬਗੀਚਾ ਹੋਇਆ।

ਬਾਣੀ ਦਾ ਰਸ ਭਿੰਨਾਂ ਰਾਗ,
ਗੂੰਜਿਆ ਜਦੋਂ ਅੰਮ੍ਰਿਤ ਵੇਲੇ,
ਰੋਮ ਰੋਮ ਵਿੱਚ ਧੁਨ ਰਾਗ ਦੀ,
ਤਨ ਮਨ ਅੰਮ੍ਰਿਤ ਅੰਮ੍ਰਿਤ ਹੋਇਆ,
ਪਹੁੰਚੀ ਸੁਰਤੀ ਰੱਬ ਦੇ ਘਰ।

ਇਹੋ ਜਿਹਾ ਨਜ਼ਾਰਾ ਰੱਬ ਨੇ,
ਸਾਨੂੰ ਦਿੱਤਾ ਮਾਨਣ ਲਈ,
ਫਿਰ ਵੀ ਮਨ ਜੇ ਸ਼ਾਂਤ ਨਾ ਹੋਵੇ,
ਤਾਂ ਫਿਰ ਰੱਬ ਨੂੰ ਦੋਸ਼ ਨਾ-ਦੇਈਏ,
ਸਾਰਾ ਦੋਸ਼ ਹੈ ਆਪਣੇ ਸਿਰ।

ਅੰਮ੍ਰਿਤ ਕੌਰ ਕੰਬੋਜ
ਹਰਿਆਣਾ

## *ਵਿਅੰਗ ਚੋਭਾਂ*

ਸੁਰਿੰਦਰ ਸਿੰਘ ਖਾਲਸਾ 9466266708

ਤੋਤਾ ਰੱਟ ਸਕੂਲਾਂ ਦੀ ਪੜ੍ਹਾਈ ਦੇਖੀ,
ਮਤਲੱਬ ਸਭ ਦਾ ਪ੍ਰਸੈਂਟੇਜ ਵਧਾਉਣ ਵਾਲਾ।
ਆਊ ਰਿਜ਼ਲਟ ਸਕੂਲ ਦਾ ਬਹੁਤ ਵਧੀਆ
ਪ੍ਰਬੰਧਕ ਚਾਹੀਦਾ ਵਿਉਂਤ ਬਣਾਉਣ ਵਾਲਾ

ਸ਼ਰਧਾ ਦੇਖੀ ਸਾਧਾਂ ਤੇ ਬੀਬੀਆਂ ਦੀ
ਜਿਧਰ ਸੁਣਦੀਆਂ ਉਧਰ ਤੁਰ ਜਾਂਦੀਆਂ ਨੇ।
ਜਦੋਂ ਹੁੰਦੀਆਂ ਸ਼ਿਕਾਰ ਕਿਸੇ ਬੂਬਨੇ ਦੀਆਂ
ਮੂੰਹ ਛੁਪਾਉਂਦੀਆਂ ਤੇ ਪਛਤਾਉਂਦੀਆਂ ਨੇ।

ਵਿਰਸਾ ਭੁੱਲ ਗਈ ਪੰਜਾਬ ਦੀ ਸ਼ੇਰ ਬੱਚੀ,
ਤਾਹੀਓਂ ਸ਼ਿਕਾਰ ਜ਼ੁਲਮਾਂ ਦੀ ਹੋ ਰਹੀ ਏ।
ਝੂਠੇ ਦਿਖਾਵੇ ਵੱਲ ਜਦੋਂ ਦਾ ਪੈਰ ਪੁੱਟਿਆ,
ਦੁਰਗੱਤ ਉਦੋਂ ਦੀ ਹੀ ਇਸ ਦੀ ਹੋ ਰਹੀ ਹੈ॥

ਸਾਡੇ ਸਰੋਤੇ ਪੰਜਾਬੀ ਗਾਣਿਆਂ ਦੇ,
ਜੋ ਕੁਝ ਮਿਲਦਾ ਸਭ ਪਚਾਈ ਜਾ ਰਹੇ ਨੇ।
ਕੈਸਟਾਂ ਵਿਕਦੀਆਂ ਜਦੋਂ ਬਾਜ਼ਾਰ ਵਿਚੋਂ,
ਅਗਲੇ ਹੋਰ ਦੀ ਹੋਰ ਪਹੁਚਾਈ ਜਾ ਰਹੇ ਨੇ।

ਗੁਰੂ ਸਾਹਿਬਾਨ ਦੇ ਨਾਮ ਤੇ ਸਕੂਲ ਖੋਲ੍ਹੇ,
ਉੱਤੇ ਫੋਟੋ ਅਕੈਡਮੀ ਦੇ ਲਾ ਰੱਖੇ ਨੇ।
ਫੀਸਾਂ ਮੋਟੀਆਂ ਉਗਰਾਂਉਂਦੇ ਮਾਪਿਆਂ ਤੋਂ,
ਮਿਸ਼ਨ ਨਾਨਕ ਦਾ ਦੇ ਭੁਲੇਖੇ ਪਾ ਰੱਖੇ ਨੇ।
ਕੰਨੀਂ ਨੱਤੀਆਂ ਸਿਰ ਤੋਂ ਘੋਨ ਮੋਨੇ,
ਨਾਲੇ ਲੱਪ ਜ਼ਰਦੇ ਦੀ ਲਾਈ ਹੋਈ ਐ।

ਨਾਮ ਰੱਖੇ ਸਿੰਘ ਸਰਦਾਰਾਂ ਵਾਲੇ,
ਪਰ ਸਿੱਖੀ ਪਤਾ ਨਹੀਂ ਕਿਥੇ ਗਵਾਈ ਹੋਈ ਐ
ਅੱਜ ਦੇ ਸਮੇਂ 'ਚ ਦੇਖੋ ਸਿੱਖਾਂ ਦੇ ਮੁੰਡੇ,
ਆਪਣੇ ਆਪ ਨੂੰ ਸਿੰਘ ਅਖਵਾ ਰਹੇ ਨੇ।
ਖੋਪਰ ਉਤਰਾਇਆ ਸੀ ਕਿਸੇ ਸਿੱਖੀ ਪਿੱਛੇ,
ਇਹ ਨਾਈਆਂ ਤੋਂ ਉਸਤਰੇ ਚਲਵਾ ਰਹੇ ਨੇ।

*ਸਫਾ 20 ਦਾ ਬਾਕੀ*

ਨਿਕੰਮਾ ਸੀ। ਹੁਣ ਮੰਜ਼ਲ ਕੋਈ ਬਹੁਤੀ ਦੂਰ ਨਹੀਂ।"

ਰੂਪ ਸਿੰਘ ਨੇ ਉਨ੍ਹਾਂ ਦਾ ਹੌਸਲਾ ਵਧਾਉਂਦਿਆਂ ਕਿਹਾ। ਬਜ਼ਾਰ ਵਿੱਚ ਅੱਜ ਪਹਿਲਾਂ ਵਰਗੀਆਂ ਰੌਣਕਾਂ ਨਹੀਂ ਸਨ। ਚਾਰ-ਚੁਫੇਰੇ ਗਹਿਰੀ ਚੁੱਪ ਜਿਵੇਂ ਮੁਰਦੇਹਾਨੀ ਛਾਈ ਹੋਵੇ। ਨਾ ਸਕੂਟਰ, ਨਾ ਸਾਈਕਲ, ਨਾ ਕਾਰ, ਨਾ ਜੀਪ। ਪਰ ਕਰਫਿਊ ਦੀ ਢਿੱਲ ਕਰਕੇ ਇੱਕਾ-ਦੁੱਕਾ ਲੋਕ ਪੈਦਲ ਈ ਦੁਕਾਨਾਂ ਤੋਂ ਖਰੀਦੋ-ਫਰੋਖਤ ਕਰ ਰਹੇ ਸਨ। ਦੁਕਾਨਦਾਰ ਅੱਧ-ਖੁੱਲ੍ਹੇ ਸ਼ਟਰ ਖੋਲੀਂ ਗਾਹਕਾਂ ਦੀ ਉਡੀਕ 'ਚ ਸਨ। ਬਹੁਤੀਆਂ ਦੁਕਾਨਾਂ ਬੰਦ ਪਈਆਂ ਸਨ ਜਿਵੇਂ ਪੈਸੇ ਨਾਲੋਂ ਲੋਕਾਂ ਨੂੰ ਜਾਨ ਵਧੇਰੇ ਪਿਆਰੀ ਹੋਵੇ। ਉਦਾਸ ਕੰਧਾਂ ਤੇ ਉਦਾਸ ਚਿਹਰਿਆਂ ਤੋਂ ਵਾਪਰੀ ਹੋਣੀ ਦੇ ਅਸਹਿ ਸਦਮੇ ਦਾ ਅੰਦਾਜ਼ਾ ਸਹਿਜੇ ਈ ਲਾਇਆ ਜਾ ਸਕਦਾ ਸੀ। ਸ਼ਾਂਤ ਪਰ ਦਹਿਸ਼ਤਜ਼ਦਾ ਮਾਹੌਲ 'ਚੋਂ ਗੁਜ਼ਰਦੇ ਹੋਏ ਉਹ ਦਰਬਾਰ ਸਾਹਿਬ ਦੇ ਗਲਿਆਰੇ ਦੇ ਨੇੜੇ ਪਹੁੰਚ ਚੁੱਕੇ ਸਨ। ਸਿਰਫ ਕੁਝ ਕੁ ਈ ਫਰਲਾਂਗ ਉਰੇ ਹੋਣਗੇ ਕਿ ਸ.ਰੂਪ ਸਿੰਘ ਨੇ ਬਜ਼ਾਰ ਵਿੱਚ ਦੀ ਉਪਰ ਵੱਲ ਨੂੰ ਪੌੜੀਆਂ ਚੜ੍ਹਨ ਲਈ ਕਹਿ ਦਿੱਤਾ। ਦਸ-ਵੀਹ ਪੌੜੀਆਂ ਚੜ੍ਹਨ ਤੋਂ ਬਾਅਦ ਲੱਕੜ ਦੇ ਤਖਤੇ ਨੂੰ ਉਹਨੇ ਜ਼ੋਰ ਨਾਲ ਠਕੋਰਿਆ। "ਹਾਂ ਜੀ, ਗੁਰਮੇਲ ਭਾਅ ਜੀ! ਜ਼ਰਾ ਦਰਵਾਜ਼ਾ ਖੋਲ੍ਹੋ। ਮੈਂ ਰੂਪ ਸਿੰਘ ਆਂ।" ਰੂਪ ਸਿੰਘ ਨੇ ਜ਼ਰਾ ਉੱਚੀ ਪਰ ਦੱਬਵੀਂ ਜਿਹੀ ਸੁਰ 'ਚ ਆਵਾਜ਼ ਦਿੱਤੀ। ਇੱਕ-ਦੋ ਪਲ ਦੇ ਇੰਤਜ਼ਾਰ ਤੋਂ ਬਾਅਦ ਇਕਦਮ ਤਖ਼ਤੇ ਦਾ ਕੁੰਡਾ ਖੁੱਲ੍ਹਿਆ ਤੇ ਗੁਰਮੇਲ ਸਿੰਘ ਧਾ ਕੇ ਰੂਪ ਦੇ ਗਲ ਲੱਗ ਗਿਆ। "ਵੀਰਾ! ਕਦੇ ਸੋਚਿਆ ਵੀ ਨਹੀਂ ਸੀ ਸਾਡੇ ਜਿਉਂਦੇ-ਜੀਅ ਸਾਨੂੰ ਆਪਣੇ ਗੁਰਧਾਮਾਂ ਦੀ ਏਹ ਦਸ਼ਾ ਵੇਖਣੀ ਪਵੇਗੀ। ਅਸੀਂ ਆਪਣੇ ਈ ਘਰਾਂ 'ਚ ਬੰਦੀ ਬਣੇ ਬੈਠੇ ਆਂ। ਥਾਂ-ਥਾਂ ਖਾਕੀ ਵਰਦੀਆਂ ਵਾਲੇ ਹਰਲ-ਹਰਲ ਕਰਦੇ ਫਿਰਦੇ ਨੇ। ਜਿਹੜਾ ਜਵਾਨ-ਜਹਾਨ ਮੁੰਡਾ ਬਾਹਰ ਕਿਤੇ ਗਲੀ-ਬਜ਼ਾਰ ਨਜ਼ਰੀ ਚੜ੍ਹ ਜੇ ਉਹਨੂੰ ਚੁੱਕ ਕੇ ਟਰੱਕ 'ਚ ਮਾਰਦੇ ਨੇ। ਕੱਲ੍ਹ ਈ ਸਾਡੇ ਗੁਆਂਢੋ 'ਸਤਿਨਾਮ ਜਿਊਲਰੀ' ਵਾਲਿਆਂ ਦੇ ਦੋਵੇਂ ਗੱਭਰੂ ਪੁੱਤ ਪੁਲਸ ਨੇ ਪਤਾ ਨਹੀਂ ਕਿਹੜੇ ਖੂਹ-ਖਾਤੇ ਪਾਏ ਨੇ, ਹਾਲੇ ਤੱਕ ਕੋਈ ਪਤਾ-ਸੁਰ ਨੀਂ।" ਇੱਧਰ ਗੁਰਮੇਲ ਸਿੰਘ ਰੂਪ ਸਿੰਘ ਦੇ ਸਾਹਮਣੇ ਆਪਣਾ ਗੁਬਾਰ ਕੱਢ ਰਿਹਾ ਸੀ ਉਧਰ ਰੂਪ ਸਿੰਘ ਤੋਂ ਅੱਖ ਬਚਾ ਕੇ ਉਹ ਸਿੱਧਾ ਛੱਤ 'ਤੇ ਜਾ ਚੜ੍ਹਿਆ ਸੀ। ਛੱਤ ਤੋਂ ਹਰਿਮੰਦਰ ਸਾਹਿਬ ਦੇ ਪ੍ਰਤੱਖ ਦਰਸ਼ਨ ਕਰਕੇ ਉਹਨੂੰ ਆਪਣੀ ਮੰਜ਼ਿਲ ਸਰ ਹੋਈ ਜਾਪਣ ਲੱਗੀ। ਇੱਕ ਪਲ ਲਈ ਉਹਦੇ ਮਨ ਨੂੰ ਡਾਹਢਾ ਸਕੂਨ ਮਿਲਿਆ। ਪਰ ਪਲ ਦੇ ਸਕੂਨ ਤੋਂ ਬਾਅਦ ਉਹਦੇ ਨੈਣਾ ਦੀ ਰਿਮ-ਝਿਮ ਸਾਵਣ ਨੂੰ ਮਾਤ ਪਾਉਣ ਲੱਗੀ। ਸ਼ਾਂਤ ਤੇ ਝਰਨੇ ਜਿਹੇ ਪਾਕ-ਪਵਿੱਤਰ ਸਰੋਵਰ ਵਿਚਲੇ ਹਰਿਮੰਦਰ ਦਾ ਅਕਸ ਉਂਜ ਚਾਂਦੀ ਜਿਹੇ ਪਵਿੱਤਰ ਜਲ 'ਚੋਂ ਗਾਇਬ ਸੀ। ਰੁਪਹਿਰੀ ਜਲ ਅੱਜ ਸੂਹਾ ਰੰਗ ਵਟਾ ਚੁੱਕਾ ਸੀ। ਪਰਕਰਮਾ ਵਿਚਾਲੇ ਸ਼ਰਧਾਲੂਆਂ ਦੀ ਥਾਂ ਸੰਗੀਨਾਂ ਚੁੱਕੀ ਹਕੂਮਤ ਦੇ ਨਸ਼ੇ 'ਚ ਚੂਰ ਸੈਨਿਕ ਹਰਲ-ਹਰਲ ਘੁੰਮ ਰਹੇ ਸਨ। ਮੀਰੀ ਗੁਣਾਂ ਦਾ ਰਾਹੁਨਮਾ ਸ੍ਰੀ ਅਕਾਲ ਤਖ਼ਤ ਢਹਿ ਢੇਰੀ ਹੋਇਆ ਦਿੱਸ ਰਿਹਾ ਸੀ। ਪਰ ਹਰਿਮੰਦਰ ਅੱਜ ਵੀ ਇਨ੍ਹਾਂ ਜਰਵਾਣਿਆਂ ਨੂੰ ਲਲਕਾਰ ਰਿਹਾ ਸੀ। ਹਰਿਮੰਦਰ ਵਿਚੋਂ ਸ਼ਬਦ ਗੂੰਜ ਰਿਹਾ ਸੀ:-

ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥
ਕੂੜ ਅਮਾਵਸ, ਸਚ ਚੰਦ੍ਰਮਾ। ਦੀਸੈ ਨਾਹੀ ਕਰ ਚੜਿਆ॥
(ਪੰਨਾ 145)। ਸ਼ਬਦ ਦੀ ਸਮਾਪਤੀ ਹੋਈ ਤੇ ਫਿਰ ਅਗਲਾ ਸ਼ਬਦ ਗੂੰਜਿਆ। ਸ਼ਬਦ ਦੇ ਬੋਲ ਸਨ:-ਕੁਤਾ ਰਾਜਿ ਬਹਾਲੀਐ, ਫਿਰਿ ਚਕੀ ਚਟੈ॥ ਸਪੈ ਦੁਧੁ ਪਿਆਈਐ ਵਿਹੁ ਮੁਖਹੁ ਸਟੈ॥
......... ........ ......... ਆਪਣ ਹੱਥੀਂ ਆਪਣੀ ਜੜ ਆਪ ਉਪਟੈ॥ (ਭਾਈ ਗੁਰਦਾਸ ਜੀ, ਵਾਰ 31)

ਉਹਦੀਆਂ ਅੱਖਾਂ ਮੁੰਦੀਆਂ ਗਈਆਂ। ਬੰਦ ਅੱਖਾਂ ਸਾਹਵੇਂ ਹਰਿਮੰਦਰ ਦਾ ਅਕਸ ਅਡੋਲ ਖੜ੍ਹਾ ਸੀ। ਉਹਨੂੰ ਇਉਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਹਰਿਮੰਦਰ 'ਚੋਂ ਉੱਠ ਰਹੀ ਇਕ-ਇਕ ਸੰਗੀਤਕ-ਸੁਰ ਪਾਪੀਆਂ ਨੂੰ ਅਣੀਆਲੇ ਤੀਰਾਂ ਵਾਂਗ ਛੇਦ ਰਹੀ ਹੋਵੇ।

9815758466

## ਚਾਰ ਮੂਏ ਤੋ ਕਿਆ ਭਇਆ

ਸ੍ਰ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

*ਮਹਾਂ ਕਾਵਿ ਦੇ ਕਵੀ ਸ. ਮੇਵਾ ਸਿੰਘ ਜੀ ਦੀ ਕਿਰਤ ਨੂੰ ਕਾਫੀ ਸਲਾਹਿਆ ਗਿਆ ਹੈ ਪਾਠਕਾਂ ਨੇ ਇਸ ਨੂੰ ਲਗਾਤਾਰ ਛਾਪਣ ਦੀ ਮੰਗ ਕੀਤੀ ਹੈ ਸੋ ਉਪਰੋਕਤ ਮਹਾਂ ਕਾਵਿ ਹਰ ਅੰਕ ਵਿੱਚ ਲੜੀ ਜੋੜ ਕੇ ਛਾਪਿਆ ਜਾਇਆ ਕਰੇਗਾ।*
*ਸੰਪਾਦਕ*

## ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਸ਼ਹੀਦੀ

### ਅੱਠ ਸਿੰਘਾਂ ਦਾ ਸਾਹਿਬਜ਼ਾਦੇ ਦੇ ਨਾਲ ਚੱਲਣਾ

8- ਮੋਹਕਮ ਸਿੰਘ ਤੇ ਕੀਰਤੀ ਸਿੰਘ ਸੂਰੇ,
ਈਸ਼ਰ ਸਿੰਘ ਸੀ ਨਾਲ ਤਿਆਰ ਹੋਇਆ।
ਮੇਹਰ ਸਿੰਘ ਤੇ ਲਾਲ ਸਿਉਂ ਸਿੰਘ ਰੋਹਿਲੇ,
ਨੰਦ ਸਿੰਘ ਵੀ ਤਾਬਿਆਦਾਰ ਹੋਇਆ।
ਕੇਸਰ ਸਿੰਘ ਜੋ ਮੌਤ ਨੂੰ ਕਹੇ ਮਾਸੀ,
ਗੁੱਸੇ ਵਿਚ ਸੀ ਅੱਗ ਅੰਗਾਰ ਹੋਇਆ।
ਸੇਵਾ ਸਿੰਘ ਸੀ ਸੇਵਾ ਦੇ ਵਿਚ ਪੂਰਾ,
ਬੱਬਰ-ਸ਼ੇਰ ਦੇ ਵਾਂਗ ਖੂੰਖਾਰ ਹੋਇਆ।

### ਗੜ੍ਹੀ ਤੋਂ ਬਾਹਰ ਨਿਕਲਣਾ

9- ਅੱਠਾਂ ਸਿੰਘਾਂ ਦੇ ਨਾਲ ਅਜੀਤ ਟੁਰਿਆ,
ਕਰਨ ਟਾਕਰਾ ਲੱਖਾਂ ਜਰਵਾਣਿਆਂ ਦਾ।
ਸੋਲ੍ਹ ਸਾਲ ਦੀ ਉਮਰ ਨਾ ਮੁੱਛ ਫੁੱਟੀ,
ਡਾਢਾ ਬਰਕਿ-ਜਮਾਲ ਪਰਵਾਨਿਆਂ ਦਾ।
ਸਤਿ ਸ੍ਰੀ ਆਕਾਲ ਦੇ ਲੱਗੇ ਨਾਹਰੇ,
ਢੱਠਾ ਹੌਸਲਾ ਲੱਖਾਂ ਮੁਗ਼ਲਾਣਿਆਂ ਦਾ।
ਵਾਂਗ ਬਿਜਲੀ ਗੜ੍ਹੀ ਤੋਂ ਬਾਹਰ ਆਇਆ,
ਟੋਲਾ ਕਿਆਮਤ-ਖ਼ੇਜ਼ ਮਰਦਾਨਿਆਂ ਦਾ।

### ਗੜ੍ਹੀ ਤੋਂ ਨਿਕਲ ਕੇ ਹਮਲਾ ਕਰਨਾ

10- ਘੋੜੇ ਉੱਤੇ ਅਜੀਤ ਸਵਾਰ ਹੋਇਆ,
ਤੇਜ਼ ਚਮਕਦਾ ਫ਼ਲਕ ਦੇ ਭਾਨ ਵਾਂਗੂ।
ਅੱਠ ਸਿੰਘ ਜਾਂ-ਬਾਜ਼ ਜਵਾਨ ਪੂਰੇ,
ਲਾਲੋਂ ਲਾਲ ਹੋਏ ਭਖ ਕੇ ਆਹਨ ਵਾਂਗੂ।
ਹੱਲਾ ਬੋਲਿਆ ਤੀਰਾਂ ਦੀ ਝੜੀ ਲਾਈ,
ਸਭੇ ਜਾਪਦੇ ਸ਼ੇਰੇ-ਯਿਆਨ ਵਾਂਗੂ।
ਮਾਰ ਮਾਰ ਕਤਲਾਮ ਮਚਾਉਣ ਲੱਗੇ,
ਮੁਗ਼ਲ ਡਿੱਗਦੇ ਦਾਤੀਂ ਥੀਂ ਧਾਨ ਵਾਂਗੂ।

### ਮੁਗ਼ਲਾਂ ਦੀ ਘਬਰਾਹਟ

11- ਆਈ ਤੀਰਾਂ ਦੀ ਵੇਖ ਬੁਛਾੜ ਡਾਢੀ,
ਲੱਖਾਂ ਮੁਗ਼ਲਾਂ ਦੇ ਸਾਹ ਸੁੱਕ ਗਏ।
ਸਮਝ ਗੜ੍ਹੀ 'ਚੋਂ ਖ਼ੁਦ ਗੋਬਿੰਦ ਆਇਆ,
ਬਹੁਤੇ ਭੱਜਗੇ ਤੇ ਬਹੁਤੇ ਲੁੱਕ ਗਏ।
ਹਾਥੀ ਘੋੜਿਆਂ ਗ਼ਦਰ ਮਚਾਇ ਦਿੱਤਾ,
ਭਗਦੜ ਵਿੱਚ ਅਨੇਕਾਂ ਹੀ ਮੁੱਕ ਗਏ।
ਡਰਕੇ ਭੱਜਗੇ, ਲੱਭਦਾ ਰਾਹ ਨਾਹੀਂ,
ਕਈ ਗੁਰੂ ਦੇ ਦਰਸ ਨੂੰ ਰੁੱਕ ਗਏ।

## ਜੰਗ ਦਾ ਹੋਰ ਤੇਜ਼ ਹੋਣਾ

12- ਵਰਖਾ ਤੀਰਾਂ ਦੀ ਐਡ ਕਮਾਲ ਹੋਈ,
ਆਵੇ ਸਮਝ ਨਾ ਮੁਗ਼ਲ ਸ਼ੈਤਾਨ ਤਾਈਂ।
ਅੱਜ, ਅਜੀਤ ਅਭਿਮੰਨੂ ਨੂੰ ਮਾਤ ਕਰਦਾ,
ਸਾਂਭ ਰੱਖਿਆ ਜੰਗ-ਏ-ਮੈਦਾਨ ਤਾਈਂ।
ਉੱਤੇ ਗੜ੍ਹੀ ਦੇ ਸਾਹਿਬੇ-ਕਮਾਲ ਬੈਠੇ,
ਵੇਖ ਰਹੇ ਸੀ ਉਮਰ ਨਿਦਾਨ ਤਾਈਂ।
ਐਪਰ ਖ਼ੁਦ ਵੀ ਤੀਰ ਚਲਾਈ ਜਾਂਦੇ,
ਠੱਲ੍ਹ ਪਾ ਰਹੇ ਨੂਹ-ਤੂਫ਼ਾਨ ਤਾਈਂ।

## ਮੁਗ਼ਲ ਫ਼ੌਜ ਦਾ ਪਿੱਛੇ ਹਟਣਾ ਤੇ ਵਜੀਦ ਖ਼ਾਂ ਦਾ ਗੁੱਸਾ

13- ਖਾਇ ਮਾਰ ਜਾਂ ਫ਼ੌਜ ਪਿਛਾਂਹ ਹਟੀ,
ਭੁੱਜ ਖ਼ਾਨ ਵਜੀਦ ਕਬਾਬ ਹੋਇਆ।
ਭੱਜੇ ਜਾਂਦੇ ਜਰਨੈਲਾਂ ਨੂੰ ਡੱਕ ਲਾਈ,
ਪਾਗਲ ਪੀਤਿਆਂ ਬਾਝ ਸ਼ਰਾਬ ਹੋਇਆ।
ਨੱਸੀ ਜਾਂਦੇ ਹੋ ਜ਼ਰਾ ਨਾ ਸ਼ਰਮ ਆਉਂਦੀ,
ਗ਼ੁੱਸੇ ਵਿੱਚ ਸੀ ਲਾਲ ਨਵਾਬ ਹੋਇਆ।
ਮੁੰਡਾ ਕੱਲ੍ਹ ਦਾ ਸ਼ੇਰ ਜਿਉਂ ਗਰਜਦਾ ਏ,
ਵਿਚ ਤਾਰਿਆਂ ਦੇ ਆਫ਼ਤਾਬ ਹੋਇਆ।

## ਮੁਗ਼ਲ ਫ਼ੌਜ ਵਲੋਂ ਜ਼ੋਰ ਦੀ ਹਮਲਾ ਕਰਨਾ

14- ਸੁਣ ਕੇ ਐਡ ਲਲਕਾਰ ਵਜੀਦ ਖ਼ਾਂ ਦੀ,
ਸਭੋ ਮੁਗ਼ਲ ਡਾਢੇ ਸ਼ਰਮਸਾਰ ਹੋਏ।
ਤੋਪਾਂ ਬਰਛੀਆਂ, ਨੇਜ਼ੇ ਬੰਦੂਕ ਲੈ ਕੇ,
ਲੱਖਾਂ ਇੱਕ 'ਤੇ ਹਮਲਾਵਾਰ ਹੋਏ।
ਚਾਰ ਸਿੰਘ ਸ਼ਹੀਦੀਆਂ ਪਾ ਗਏ ਸੀ,
ਖ਼ਾਤਿਰ ਧਰਮ ਦੇ ਵੇਖੋ ਈਸਾਰ ਹੋਏ।
ਐਸੀ ਖੰਡਿਆਂ ਦੀ ਮਾਰੀ ਮਾਰ ਸਿੰਘਾਂ,
ਮੁਗ਼ਲ ਸੈਂਕੜੇ ਹੀ ਫ਼ਿਲਨਾਰ ਹੋਏ।

## ਅਜੀਤ ਸਿੰਘ ਦਾ ਘੋੜਾ ਜ਼ਖਮੀ ਹੋਣਾ

15- ਹੋਏ ਅੱਗ ਬਬੂਲਾ ਜਰਨੈਲ ਸਾਰੇ,
ਅੱਲਾ! ਅੱਲਾ! ਕਰ ਗਗਨ ਗਜਾਇਆ ਈ।
ਹੈਬਤ ਖ਼ਾਨ ਪਠਾਣ ਨੇ ਪਕੜ ਨੇਜ਼ਾ,
ਸਿੱਧਾ ਵੱਲ ਅਜੀਤ ਚਲਾਇਆ ਈ।
ਵਾਂਗ ਸੱਪ ਦੇ ਹਵਾ ਦੇ ਵਿੱਚ ਉਡਿਆ,
ਸਾਹਿਬਜ਼ਾਦੇ ਨੇ ਵਾਰ ਬਚਾਇਆ ਈ।
ਲੱਗਾ ਘੋੜੇ ਦੀ ਆਇਕੇ ਅੱਖ ਉੱਤੇ,
ਡਿੱਗਾ ਧਰਤ 'ਤੇ ਹੋਸ਼ ਗਵਾਇਆ ਈ।

## ਅਜੀਤ ਸਿੰਘ ਦਾ ਪੈਦਲ ਹੀ ਤਲਵਾਰ ਪਕੜ ਕੇ ਲੜਨਾ

16- ਨੀਲਾ ਘੋੜਾ ਅਜੀਤ ਦਾ ਧਰਤ ਡਿੱਗਾ,
ਪਕੜ ਤੇਗ਼ ਤਾਈਂ ਸਾਵਧਾਨ ਹੋਇਆ।
ਚਾਰੇ ਪਾਸਿਉਂ ਸਿੰਘਾਂ ਨੇ ਓਟ ਕੀਤੀ,
ਕਈ ਲੱਖ ਉਦ੍ਹੂ ਕੱਠਾ ਆਉਣ ਹੋਇਆ।
ਰਹੇ ਤੇਗ਼ ਚਲਾਉਂਦੇ ਨਾ ਹਾਰ ਮੰਨੀ,
ਇੱਕ ਇੱਕ ਕਰ ਸਿੰਘ ਕੁਰਬਾਨ ਹੋਇਆ।
ਸਵਾ ਲੱਖ ਥੀਂ ਇੱਕ ਲੜਾਇ ਦਿੱਤਾ,
ਪੂਰਾ ਸਾਹਿਬ ਦਾ ਅੱਜ ਫ਼ੁਰਮਾਨ ਹੋਇਆ।

## ਬਾਕੀ ਸਿੰਘਾਂ ਤੇ ਸਾਹਿਬਜ਼ਾਦੇ ਦੀ ਸ਼ਹੀਦੀ

17- ਅੱਠੇ ਸਿੰਘ ਕੁਰਬਾਨੀਆਂ ਦੇਹ ਟੁਰਗੇ,
ਕੱਲਾ ਸੂਰਮਾ ਲੱਖਾਂ ਦੇ ਹੱਥ ਆਇਆ।
ਤੀਰਾਂ ਨੇਜ਼ਿਆਂ ਦੇ ਚੱਲੇ ਵਾਰ ਲੱਖਾਂ,
ਨਹੀਂ ਪਿੱਠ 'ਤੇ ਇਕ ਵੀ ਵਾਰ ਖਾਇਆ।
ਪਿੱਠ ਭਾਰ ਰਣ-ਭੂਮੀ ਦੇ ਵਿੱਚ ਡਿੱਗਾ,
ਦਾਗ਼ ਪਿਤਾ ਦੀ ਅਣਖ ਨੂੰ ਨਹੀਂ ਲਾਇਆ।
ਖ਼ਾਤਿਰ ਧਰਮ ਦੀ ਜਾਨ ਕੁਰਬਾਨ ਕੀਤੀ,
ਪੈਦਾ ਹੋਣਾ ਨਾ ਐਸਾ ਕੋ ਮਾਂ-ਜਾਇਆ।

# ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ

ਪ੍ਰੋ.ਅਰੁਣਜੀਤ ਸਿੰਘ ਟਿਵਾਣਾ

ਪਰਮਾਤਮਾ ਨੇ ਕੁਦਰਤ □ ਸਿਰਜ ਕੇ ਖ਼ੂਬਸੂਰਤੀ ਦੀ ਮਿਸਾਲ ਕਾਇਮ ਕੀਤੀ ਹੈ। ਧਰਤੀ ਕੁਦਰਤ ਵੱਲੋਂ ਪੈਦਾ ਕੀਤੀ ਇੱਕ ਬੇਮਿਸਾਲ ਹੋਂਦ ਹੈ, ਜਿਸ ਵਿੱਚ ਜੀਵ ਤੇ ਹਰ ਜੰਤੂ □ ਰੱਖਿਆ ਗਿਆ ਹੈ। ਧਰਤੀ ਦੇ ਨਾਲ ਮਿਲ ਕੇ ਹੀ ਹਵਾ ਤੇ ਪਾਣੀ ਨੇ ਆਪਣਾ ਵਿਲੱਖਣ ਵਜੂਦ ਸਿਰਜਿਆ ਹੈ। ਗੁਰਬਾਣੀ ਵਿੱਚ ਕੁਦਰਤ ਦੇ ਇਨ੍ਹਾਂ ਸ੍ਰੋਤਾਂ □ ਗੁਰੂ, ਮਾਤਾ ਅਤੇ ਪਿਤਾ ਦਾ ਸਰਵੋਤਮ ਦਰਜਾ ਪ੍ਰਦਾਨ ਕੀਤਾ ਗਿਆ ਹੈ:-

***"ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ***
***ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥□***

ਜਪੁਜੀ, ਮਹਲਾ-1, ਗੁਰੂ ਗ੍ਰੰਥ ਸਾਹਿਬ; ਪੰਨਾ-8

ਧਰਤੀ ਸੰਪੂਰਨ ਜੀਵਨ ਦਾ ਆਧਾਰ ਬਿੰਦੂ ਹੈ। ਇਸ ਧਰਤੀ ਮਾਤਾ ਸਦਕਾ ਹੀ ਮਨੁੱਖ ਲਈ ਜੀਵਨ ਸੰਭਵ ਹੋਇਆ ਹੈ। ਗੁਰਬਾਣੀ ਵਿੱਚ ਧਰਤੀ □ ਧਰਮ-ਾਲਾ ਵਾਂਗ ਸਵੀਕਾਰਿਆ ਗਿਆ ਹੈ, ਜਿੱਥੇ ਹਰ ਜਾਤ, ਹਰ ਧਰਮ ਅਤੇ ਹਰ ਜੀਵ ਆਪਣਾ ਰਹਿਣ ਬਸੇਰਾ ਸਥਾਪਿਤ ਕਰ ਸਕਦਾ ਹੈ। ਇਸ ਧਰਤੀ ਰੂਪੀ ਧਰਮ-ਾਲਾ □ ਪਰਮਾਤਮਾ ਦੇ ਹੁਕਮ ਅਧੀਨ ਰਹਿਣ ਯੋਗ ਬਣਾਇਆ ਗਿਆ ਹੈ:-

***ਹੁਕਮੇ ਧਰਤੀ ਸਾਜਿਅਨੁ ਸਚੀ ਧਰਮਸਾਲਾ॥***

-ਸੂਹੀ, ਮੁਹੱਲਾ 3,ਗੁਰੂ ਗ੍ਰੰਥ ਸਾਹਿਬ, ਪੰਨਾ 785

ਧਰਤੀ ਮਾਤਾ ਅਜਿਹੀ ਸਤਿਕਾਰ ਦੀ ਪਾਤਰ ਹੈ ਜਿਸ ਨੇ ਆਪਣੀ ਪਾਵਨ ਕੁੱਖ ਚੋਂ ਆਕਾ-, ਚੰਦ, ਸੂਰਜ, ਤਾਰੇ ਆਦਿ ਰੂਪਾਂ □ ਜਨਮ ਦਿੱਤਾ। ਇਸ ਜਗਤ ਸਿਰਜਣਹਾਰ ਬਾਰੇ ਗੁਰਬਾਣੀ ਵਿੱਚ ਇੰਝ ਫਰ.ਮਾਇਆ ਗਿਆ ਹੈ:-

***ਆਪੇ ਧਰਤੀ ਸਾਜੀਅਨੁ ਆਪੇ ਆਕਾਸੁ॥***
***ਵਿਚਿ ਆਪੇ ਜੰਤ ਉਪਾਇਨੁ ਮੁਖਿ ਆਪੇ ਦੇਇ ਗਿਰਾਸੁ॥***
***ਸਭ ਆਪੇ ਆਪਿ ਵਰਤਦਾ ਆਪੇ ਹੀ ਗੁਣਤਾਸੁ॥***

-ਗਉੜੀ, ਮਹਲਾ-5, ਗੁਰੂ ਗ੍ਰੰਥ ਸਾਹਿਬ; ਪੰਨਾ-302

ਕੁਦਰਤ ਦਾ ਵਿ-ਾਲ ਖੇਤਰ ਘੇਰੀ ਧਰਤੀ ਸੁੱਚਮੁੱਚ -ਰਧਾ ਤੇ ਸਤਿਕਾਰ ਦੀ ਧਾਰਨੀ ਹੈ। ਧਰਤੀ ਹੀ ਇੱਕ ਮਾਤਰ ਅਜਿਹਾ ਗ੍ਰਹਿ ਹੈ, ਜਿੱਥੇ ਮਨੁੱਖ ਮਾਂ ਦੀ ਗੋਦੀ ਵਾਂਗ ਸੁਰੱਖਿਅਤ ਰਹਿ ਸਕਦਾ ਹੈ। ਧਰਤੀ ਹੀ ਹੈ, ਜਿੱਥੇ ਜੀਵਨ ਰੂਪੀ ਬੂਟੇ ਨੇ ਪੁੰਗਰਨਾ -ਰੂ ਕੀਤਾ ਅਤੇ ਫਿਰ ਵਿ-ਾਲਤਾ ਦਾ ਰੂਪ ਅਖਤਿ.ਆਰ ਕਰ ਲਿਆ। ਧਰਤੀ ਉੱਪਰ ਭਾਂਤ-ਭਾਂਤ ਦੇ ਜੀਵ ਵਿਕਸਤ ਹੋਣ ਦੀ ਕਾਬਲੀਅਤ ਰੱਖਦੇ ਹਨ। ਵਿਗਿਆਨੀਆਂ ਦੀ ਨ□ਰਾਂ ਵਿੱਚ ਕਈ ਲੱਖਾਂ ਕਰੋੜਾਂ ਅਤੇ -ਾਇਦ ਇਸ ਤੋਂ ਵੀ ਵੱਧ ਗ੍ਰਹਿ ਹਨ। ਪਰ ਅੱਜ ਤੱਕ ਕੇਵਲ 27 ਗ੍ਰਹਿਆਂ ਦੀ ਖੋਜ ਸੰਪੂਰਨ ਹੋਈ ਹੈ ਅਤੇ ਬਾਕੀ ਗ੍ਰਹਿ ਲੱਭਣੇ ਅਜੇ ਬਾਕੀ ਹਨ। ਇੱਥੇ ਇੱਕ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਭਵਿੱਖ ਵਿੱਚ ਭਾਵੇਂ ਹੋਰ ਕਈ ਗ੍ਰਹਿ ਲੱਭ ਲਏ ਜਾਣਗੇ ਪਰ ਬ੍ਰਹਿਮੰਡ ਅੰਦਰ ਕੇਵਲ ਪ੍ਰਿਥਵੀ ਦੀ ਬਰਾਬਰੀ ਕੋਈ ਗ੍ਰਹਿ ਨਹੀਂ ਕਰ ਸਕਦਾ ਕਿਉਂਕਿ ਪ੍ਰਿਥਵੀ ਕੇਵਲ ਜੀਵਨ ਹੀ ਮੁਹੱਈਆ ਨਹੀਂ ਕਰਦੀ ਸਗੋਂ ਸੁਰੱਖਿਆ ਵੀ ਪ੍ਰਦਾਨ ਕਰਦੀ ਹੈ। ਪ੍ਰਿਥਵੀ ਤੋਂ ਪੰਦਰਾਂ ਵੀਹ ਕਿਲੋਮੀਟਰ ਉੱਚਾਈ ਤੋਂ -ਰੂ ਹੋਕੇ ਚਾਲੀ ਕਿਲੋਮੀਟਰ ਤੱਕ ਪਸਰੀ ਹੋਈ ਇੱਕ ਉ□ਨ ਪਰਤ ਹੈ। ਇਹ ਪਰਤ ਸੂਰਜ ਤੋਂ ਆਉਣ ਵਾਲੀਆਂ ਹਾਨੀਕਾਰਕ ਅਲਟਰਾਵਾਇਲੈਟ ਭਾਵ ਪਰਾ ਵੈਂਗਨੀ ਕਿਰਨਾਂ ਦੇ ਮਾੜੇ ਪ੍ਰਭਾਵ □ ਰੋਕਣ ਵਿੱਚ ਸਹਾਈ ਸਿੱਧ ਹੁੰਦੀ ਹੈ। ਇਹ ਕਿਰਨਾਂ ਜੇ ਬਗੈਰ ਰੋਕ ਟੋਕ ਧਰਤੀ ਉਪਰ ਆ ਜਾਣ ਤਾਂ ਸਾ□ ਕੈਂਸਰ ਵਰਗੀਆਂ ਕਈ ਪ੍ਰਕਾਰ ਦੀਆਂ ਖਤਰਨਾਕ ਬਿਮਾਰੀਆਂ ਦਾ ਸਾਹਮਣਾ ਕਰਨਾ ਪਵੇਗਾ।

ਪ੍ਰਿਥਵੀ ਵੱਲੋਂ ਜੀਵਨ ਮੁਹੱਈਆ ਅਤੇ ਸੁਰੱਖਿਆ ਪ੍ਰਦਾਨ ਕਰਨ ਵਾਲੀ ਪ੍ਰਵਿਰਤੀ ਨਾ ਸਮਝਦੇ ਹੋਏ ਅਸੀਂ ਆਪਣੀ ਧਰਤੀ ਮਾਤਾ ਪ੍ਰਤੀ ਲਗਾਤਾਰ ਗੈਰ ਤੇ ਲਾਪਰਵਾਹੀ ਵਾਲਾ ਵਤੀਰਾ ਅਪਣਾ ਰਹੇ ਹਾਂ। ਅਸੀਂ ਅੱਜ ਧਰਤੀ ਮਾਤਾ ਦੀ ਛਾਤੀ ਹਿਰਯੁਕਤ ਬਣਾ ਰਹੇ ਹਾਂ। ਫਲਾਂ ਅਤੇ ਸਬ□ੀਆਂ ਦਾ ਆਕਾਰ ਵਧਾਉਣ ਅਤੇ ਛੇਤੀ ਪੈਦਾਵਾਰ ਲੈਣ ਖਾਤਰ ਉਹਨਾਂ □ ਔਕਸਿਟੋਸਟ ਦੇ ਟੀਕੇ ਲਗਾ ਕੇ ਧਰਤੀ ਨ-ਆਈ ਬਣਾ ਰਹੇ ਹਾਂ। ਅੱਜ ਖੇਤੀ ਉਤਪਾਦਨ ਕੀਟਨਾ-ਕ ਤੇ □ਹਿਰੀਲੇ ਪਦਾਰਥਾਂ ਦੁਆਰਾ ਸਫਲ ਮੰਨਿਆ ਜਾਂਦਾ ਹੈ। ਪੰਜਾਬ ਦੇ ਕੁੱਝ ਰਾਜਾਂ ਵਿੱਚ ਵੱਖ ਵੱਖ ਫਲਾਂ ਦੇ ਨਮੂਨਿਆਂ ਜਾਂਚਿਆ ਗਿਆ ਤਾਂ ਉਨ੍ਹਾਂ ਵਿੱਚ 20 ਫੀਸਦੀ ਕੀਟਨਾ-ਕ ਤੇ □ਹਿਰੀਲੇ ਤੱਤ ਮੌਜੂਦ ਮਿਲੇ। ਜੇ ਇੰਝ ਹੀ ਹੁੰਦਾ ਰਿਹਾ ਤਾਂ ਪੰਜਾਬ ਵਿੱਚ ਜਲਦ ਹੀ ਸੱਤਵਾਂ ਕੀਟਨਾ-ਕਾਂ ਦਾ ਦਰਿਆ ਵੀ ਚੱਲਣ ਲੱਗ ਪਵੇਗਾ।

ਅਸੀਂ ਕੀਟਨਾ-ਕਾਂ ਰਾਹੀਂ ਪੈਦਾਵਾਰ ਪ੍ਰਾਪਤ ਕਰਨ ਲਈ ਧਰਤੀ ਦੇ ਪਿੰਡੇ ਸਾੜਨ ਵਿੱਚ ਵੀ ਕੋਈ ਗੁਰੇ[illegible] ਨਹੀਂ ਕਰਦੇ। ਮਾਹਿਰਾਂ ਅਨੁਸਾਰ ਪੰਜਾਬ ਵਿੱਚ ਇਸ ਸਮੇਂ 150 ਲੱਖ ਟਨ ਦੇ ਲਗਭਗ ਕਣਕ ਤੇ ਝੋਨੇ ਦੀ ਪਰਾਲੀ [illegible] ਅੱਗ ਲਾ ਕੇ ਸਾੜ ਦਿੱਤਾ ਜਾਂਦਾ ਹੈ। ਪਰਾਲੀਂ [illegible] ਜਲਾਉਣ ਨਾਲ ਪੈਦਾ ਹੋਏ ਧੂੰਏ ਵਿੱਚੋਂ ਕਾਰਬਨ ਡਾਈਆਕਸਾਈਡ, ਆਕਸਾਈਡ, ਸਲਫਰਡਾਈ ਆਕਸਾਈਡ, ਕਾਰਬਨ ਮੋਨੋਆਕਸਾਈਡ ਆਦਿ ਕਈ ਖਤਰਨਾਕ ਗੈਸਾਂ ਦਾ ਜਨਮ ਹੁੰਦਾ ਹੈ। ਇਹ ਗੈਸਾਂ ਮਨੁੱਖ ਅਤੇ ਹੋਰ ਜੀਵ-ਜੰਤੂਆਂ ਦੀ ਸਿਹਤ ਲਈ ਬਹੁਤ ਹੀ [illegible]ਆਦਾ ਘਾਤਕ ਸਿੱਧ ਹੁੰਦੀਆਂ ਹਨ ਅਤੇ ਮਨੁੱਖ ਦੀਆਂ ਅੱਖਾਂ ਵਿੱਚ ਅਲਰ[illegible] ਹੋਣ ਦਾ ਸਭ ਤੋਂ ਵੱਧ ਖਤਰਾ ਹੁੰਦਾ ਹੈ। ਪਰਾਲੀ ਦੇ ਜਲਣ ਨਾਲ ਭੂਮੀ ਦਾ ਤਾਪਮਾਨ 350ਰਸੀ ਤੋਂ 400ਰਸੀ ਤੱਕ ਪਹੁੰਚ ਜਾਂਦਾ ਹੈ ਜੋ ਬਾਅਦ ਵਿੱਚ ਭੂਮੀ ਦੇ ਬੰਜਰ ਹੋਣ ਦਾ ਕਾਰਨ ਬਣਦਾ ਹੈ।

ਧਰਤੀ ਦੀ ਹਿੱਕ ਸਾੜਨ ਤੋਂ ਇਲਾਵਾ ਮਨੁੱਖ ਧਰਤੀ ਉੱਪਰ ਉਪਜੇ ਰੁੱਖਾਂ ਦੀ ਕਟਾਈ ਕਰਨ ਤੋਂ ਵੀ ਗੁਰੇ[illegible] ਨਹੀਂ ਕਰਦਾ। ਧਰਤੀ ਉਪਰੋਂ ਦਿਨੋ-ਦਿਨ ਕੱਟੇ ਜਾ ਰਹੇ ਰੁੱਖ ਕੁਦਰਤੀ ਵਾਤਾਵਰਣ ਲਈ ਬਹੁਤ ਵੱਡਾ ਖਤਰਾ ਬਣ ਗਏ ਹਨ। ਆਕਸੀਜਨ ਦੀ ਵੱਡੀ ਮਾਤਰਾ, ਹੜ੍ਹਾਂ [illegible] ਰੋਕਣ ਦੀ ਤਾਕਤ ਅਤੇ ਭੂਮੀ [illegible] ਖਿਸਕਣ ਤੋਂ ਬਚਾਉਣ ਲਈ ਰੁੱਖਾਂ ਦਾ ਬਹੁਤ ਵੱਡੀ ਸੰਖਿਆ ਵਿੱਚ ਹੋਣਾ [illegible]ਰੂਰੀ ਹੈ। ਆਪਣੇ ਸਵਾਰਥ [illegible] ਮੁੱਖ ਰੱਖ ਕੇ ਜੰਗਲਾਂ [illegible] ਅੰਨੇਵਾਹ ਕੱਟਣਾ ਧਰਤੀ [illegible] ਤਬਾਹ ਕਰਨ ਦੇ ਬਰਾਬਰ ਹੈ। ਜੇਕਰ ਰੁੱਖ ਹੋਣਗੇ ਤਾਂ ਹੀ ਵਰਖਾ ਹੋਵੇਗੀ ਅਤੇ ਧਰਤੀ %ਤੇ ਜੀਵਨ ਬਰਕਰਾਰ ਰਹਿ ਸਕੇਗਾ। ਅਫਸੋ.ਸ ਅਸੀਂ ਲਗਾਤਾਰ ਆਪਣੀ ਲੋੜ ਅਨੁਸਾਰ ਰੁੱਖ ਕੱਟਣ ਵਿੱਚ ਤਾਂ ਯਕੀਨ ਰੱਖਦੇ ਹਾਂ ਪਰ ਨਵੇਂ ਰੁੱਖ ਲਗਾਉਣ ਵਿੱਚ ਕੋਈ ਯਕੀਨ ਨਹੀਂ ਰੱਖਦੇ। ਰੁੱਖਾਂ ਦੀ ਕਟਾਈ ਪੰਛੀਆਂ ਦੇ ਰਹਿਣ ਬਸੇਰਿਆਂ ਉੱਤੇ ਸਿੱਧਾ ਅਸਰ ਪਾਉਂਦੀ ਹੈ। ਅੱਜ ਪੰਛੀ ਵਿਖਾਈ ਨਹੀਂ ਦਿੰਦੇ। ਕੁੱਝ ਚਿੜੀਆਂ ਦੀਆਂ ਜਾਤੀਆਂ ਤਾਂ ਬਿਲਕੁੱਲ ਅਲੋਪ ਹੀ ਹੋ ਗਈਆਂ ਹਨ। ਹੁਣ ਆਕਾ- ਵਿੱਚ ਪੰਛੀਆਂ ਦੀਆਂ ਡਾਰਾਂ ਘੱਟ ਹੀ ਵੇਖਣ [illegible] ਮਿਲਦੀਆਂ ਹਨ। -ਾਇਦ ਬਾਕੀ ਬਚੇ ਪੰਛੀ ਅਤੇ ਜੀਵ-ਜੰਤੂ ਵੀ ਇਨਸਾਨ ਦੇ ਵੱਧ ਰਹੇ ਸਵਾਰਥੀਪਣ [illegible] ਵੇਖ ਧਰਤੀ ਮਾਤਾ ਦੀ ਗੋਦੀ [illegible] ਛੱਡ ਕਿਤੇ ਹੋਰ ਚਲੇ ਜਾਣਗੇ। ਇਨਸਾਨ ਨੇ ਧਰਤੀ ਦੇ ਉੱਪਰ ਹੀ ਅਤਿਆਚਾਰ ਨਹੀਂ ਕੀਤਾ ਸਗੋਂ ਉਸ ਦੀਆਂ ਵਧੀਕੀਆਂ ਕਾਰਣ ਧਰਤੀ ਹੇਠਲਾ ਪਾਣੀ ਵੀ ਪ੍ਰਭਾਵਿਤ ਹੋਇਆ ਹੈ। ਧਰਤੀ ਨਾਲ ਛੇੜਛਾੜ ਸਦਕਾ ਹਰ ਸਾਲ ਪਾਣੀ ਦਾ ਪੱਧਰ ਲਗਭਗ 23 ਸੈਂਟੀਮੀਟਰ ਨੀਵਾਂ ਹੋ ਰਿਹਾ ਹੈ। ਅੱਜ ਹਰ ਕੋਈ ਸਬਮਰਸੀਬਲ ਬੋਰ ਕਰਵਾ ਵੱਧ ਤੋਂ ਵੱਧ ਪਾਣੀ ਕੱਢਣ ਵਿੱਚ ਵਿ-ਵਾਸ ਰੱਖਦਾ ਹੈ। ਸਾਡੇ ਗੁਰੂਆਂ ਨੇ ਪਾਣੀ [illegible] ਪਿਤਾ ਦਾ ਦਰਜਾ ਦਿੱਤਾ ਹੈ। ਉਨ੍ਹਾਂ ਅਨੁਸਾਰ ਜੀਵਨ ਦਾ ਪਹਿਲਾ ਸਿਰਜਨਹਾਰ ਪਾਣੀ ਹੀ ਹੈ ਅਤੇ ਜਲ ਹੀ ਅਜਿਹਾ ਮਹੱਤਵਪੂਰਨ ਤੱਤ ਹੈ, ਜਿਸ ਨਾਲ ਸਾਰੀ ਕੁਦਰਤ ਹਰਿਆਲੀ ਵਿੱਚ ਤਬਦੀਲ ਹੁੰਦੀ ਹੈ;

***ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥%%-***

ਆਸਾ, ਮਹਲਾ-1, ਗੁਰੂ ਗ੍ਰੰਥ ਸਾਹਿਬ, ਪੰਨਾ 472

ਅਸੀਂ ਆਪਣੀ ਧਰਤੀ ਮਾਤਾ ਪ੍ਰਤੀ ਫਰ.[illegible] ਤਾਂ ਕੀ ਸਮਝਣਾ ਹੈ ਸਗੋਂ ਆਪਣੇ ਪਿਤਾ ਰੂਪੀ ਪਾਣੀ ਪ੍ਰਤੀ ਵੀ ਲਾਪਰਵਾਈ ਵਰਤ ਰਹੇ ਹਾਂ। ਧਰਤੀ ਵਿੱਚੋਂ ਨਿਕਲੇ ਜਲ [illegible] ਜੀਵਨ ਸਮਝਣ ਦੀ ਥਾਂ ਅਸੀਂ ਇਸ ਅਨਮੋਲ ਕੁਦਰਤੀ ਦਾਤ [illegible] ਬਰਬਾਦ ਕਰਨ ਵੱਲ ਵਧੇਰੇ ਰੁਚਿਤ ਹਾਂ। ਸਾਡੇ ਸਭਨਾਂ ਲਈ ਇਹ [illegible]ਰੂਰੀ ਹੈ ਕਿ ਧਰਤੀ ਮਾਤਾ [illegible] ਰੁਲਣ ਤੋਂ ਬਚਾਈਏ ਅਤੇ ਨਾਲ ਹੀ ਬਾਕੀ ਕੁਦਰਤੀ ਸਾਧਨਾਂ, ਪਾਣੀ ਤੇ ਹਵਾ ਵੀ -ੁੱਧ ਰੱਖਣ ਦਾ ਯਤਨ ਕਰੀਏ। ਸਾਡਾ ਇਹ ਫਰ.[illegible] ਹੈ ਕਿ ਅਸੀਂ ਮੋਟਰਕਾਰਾਂ, ਬੱਸਾਂ, ਟਰੱਕਾਂ ਆਦਿ ਮ-ੀਨਾਂ ਵਿੱਚੋਂ ਨਿਕਲਦੇ [illegible]ਹਿਰੀਲੇ ਧੂੰਏ ਨਾਲ ਅਤੇ ਕਾਰਖਾਨਿਆਂ ਦੀਆਂ ਚਿਮਨੀਆਂ ਚੋਂ ਨਿਕਲਦੇ ਧੂੰਏ ਨਾਲ ਹਵਾ ਹਿਰੀਲਾ ਨਾ ਹੋਣ ਦਈਏ। ਪਾਣੀ ਦੇ ਡਿੱਗ ਰਹੇ ਸਤਰ ਬਚਾਉਣ ਲਈ ਸਾ ਆਪਣੇ ਘਰ ਤੋਂ ਹੀ -ੁਰੂਆਤ ਕਰਨੀ ਪਵੇਗੀ ਤਾਂ ਹੀ ਅਸੀਂ ਆਪਣੀ ਧਰਤੀ ਮਾਤਾ ਸੁੱਕੇ ਮਰਨ ਤੋਂ ਬਚਾ ਸਕਾਂਗੇ

ਸਾ[illegible] ਖੇਤੀਬਾੜੀ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ ਤੇ ਸਿਰਫ ਕੁਦਰਤੀ ਢੰਗ ਤਰੀਕਿਆਂ ਨਾਲ ਫਸਲਾਂ ਦੀ ਪੈਦਾਵਾਰ ਕਰਨੀ ਚਾਹੀਦੀ ਹੈ। ਪਰਾਲੀ ਮੀਨ ਵਿੱਚ ਵਾਹ ਕੇ ਗਾਲਿਆ ਜਾਣਾ ਚਾਹੀਦਾ ਹੈ ਤਾਂ ਜੋ ਇਸ ਪ੍ਰਕ੍ਰਿਆ ਤੋਂ ਉਤਪੰਨ ਅਨਮੋਲ ਤੇ ਸੰਪੂਰਨ ਖਾਦ ਨਾਲ [illegible]ਮੀਨ ਹੋਰ ਵਧੇਰੇ ਉਪਜਾਊ ਹੋ ਸਕੇ। ਪਰਾਲੀ [illegible] ਸੁੱਕੇ ਚਾਰੇ ਦੇ ਰੂਪ %ਚ ਵੀ ਵਰਤਿਆ ਜਾ ਸਕਦਾ ਹੈ। ਮਾਨਵੀ ਹੋਂਦ [illegible] ਬਰਕਰਾਰ ਰੱਖਣ ਲਈ ਹਰ ਇੱਕ ਪ੍ਰਦੇ-ਕ ਖੇਤਰ ਦਾ ਲਗਭਗ 33 ਤੋਂ 35 ਵਣਾਂ ਜਾਂ ਰੁੱਖਾਂ ਹੇਠ ਹੋਣਾ ਚਾਹੀਦਾ ਹੈ।

ਅੰਤ ਮਨੁੱਖ ਦੀ ਕੁਦਰਤ [illegible] ਆਪਦੇ ਵੱਸ %ਚ ਕਰਨ ਦੀ ਸੋਚ ਬਦਲਣਾ ਪਵੇਗਾ। ਧਰਤੀ ਮਾਤਾ ਕੇਵਲ ਮਨੁੱਖ ਦੀ ਹੀ ਨਹੀਂ ਸਗੋਂ ਲੱਖਾਂ-ਕਰੋੜਾਂ ਜੀਵ-ਜੰਤੂਆਂ ਦੀ ਵੀ ਮਾਂ ਹੈ। ਇਸ ਲਈ ਮਨੁੱਖ ਆਪਣਾ ਸਵਾਰਥੀ ਰਵੱਈਆ ਤਿਆਗਣਾ ਪਵੇਗਾ। ਲੋੜ ਹੈ,ਧਰਤੀ ਮਾਤਾ ਦੀ ਰੂਹਾਨੀਅਤ ਸਮਝਣ ਦੀ। ਸਾ ਸਭਨਾਂ ਗੁਰਬਾਣੀ ਦੇ ਮਹਾਂਵਾਕਾਂ ਅਨੁਸਾਰ ਕੁਦਰਤੀ ਸੋਮਿਆਂ ਦਾ ਆਦਰ ਸਤਿਕਾਰ ਕਰਨਾ ਚਾਹੀਦਾ ਹੈ। ਆਉ! ਸਾਰੇ ਆਪਣੀ ਧਰਤੀ ਮਾਤਾ ਅਤੇ ਜਨਮ ਦੇਣ ਵਾਲੀ ਮਾਤਾ ਦਾ ਕਰ[illegible] ਉਤਾਰਨ ਦਾ ਪ੍ਰਣ ਲਈਏ।

—ੴ—

ਮਈ ਅੰਕ ਤੋਂ ਅੱਗੇ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਲੜੀਵਾਰ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ

## ਮੁਢਲੇ ਅੱਖਰ

ਗਿਆਰਾਂ ਜਨਵਰੀ 1973 ਈ: ਮੁਤਾਬਕ 28 ਪੋਹ 2030 ਬਿ: ਨੂੰ ਗੁ: ਖਾਲਸਾ ਧਰਮਸਾਲਾ ਕੁਰਕਸ਼ੇਤਰ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੇ ਗੁਰਪੁਰਬ ਦੇ ਦੀਵਾਨ ਵਿੱਚ ਬੋਲਦਿਆਂ ਲੋਕਲ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰ: ਸਰਦਾਰ ਸਿੰਘ (ਰੋਹਟੀ) ਨੇ ਦੀਵਾਨ ਵਿੱਚ ਬੈਠੇ ਸਰੋਤਿਆਂ ਨੂੰ ਕਿਹਾ ਕਿ "ਮੈਨੂੰ ਇੱਕ ਸ਼ੰਕਾ ਹੈ, ਓਹ ਇਹ ਕਿ ਕਈ ਪ੍ਰਚਾਰਕ, ਢਾਡੀ, ਦੀਵਾਨਾਂ ਵਿਚ ਇਹ ਕਹਿੰਦੇ ਸੁਣੇ ਹਨ, ਕਿ ਗੁਰੂ ਜੀ ਨੇ ਕਿਹਾ ਹੈ ਕਿ ਤੇਲ ਵਿੱਚ ਬਾਂਹ ਭਿਉਂ ਕੇ ਤਿਲਾਂ ਦੇ ਢੇਰ ਵਿੱਚ ਪਾ ਦੇਈਏ, ਜਿੰਨੇ ਤਿਲ ਬਾਂਹ ਨਾਲ ਲਗ ਜਾਣ, ਜੇ ਮੁਸਲਮਾਨ ਓਨੇ ਤਿਲਾਂ ਜਿਨੀਆਂ ਕਸਮਾਂ ਖਾਵੇ ਤਾਂ ਫਿਰ ਵੀ ਉਸ ਦਾ ਇਤਬਾਰ ਨਾ ਕਰੋ" ਕੋਈ ਸੱਜਣ ਦੱਸੇ ਕਿ ਇਹ ਕਿਥੋਂ ਤੱਕ ਸੱਚ ਹੈ?

ਮੈਂ ਇਸ ਦੀਵਾਨ ਦਾ ਸਟੇਜ ਸੈਕਟਰੀ ਸੀ, ਕਿਉਂ ਜੋ ਭਾਈ ਦਯਾ ਰਾਮ ਜੀ ਜੋ ਅਨਥਕ ਸੇਵਕ ਤੇ ਚੰਗੇ ਬੁਲਾਰੇ, ਸੁਲਝੇ ਹੋਏ ਕਵੀ ਤੇ ਗੁਰੂ ਘਰ ਦੇ ਸ਼ਰਧਾਲੂ ਹਨ। ਓਹ ਭਾਈ ਦਯਾ ਰਾਮ ਜੀ (ਗੁਰਦਵਾਰਾ ਕਮੇਟੀ ਦੇ ਸਟੇਜ ਸੈਕਟਰੀ) ਦਾ ਜਲੂਸ ਵਿੱਚ ਬੋਲਦਿਆਂ ਗਲਾ ਏਨਾ ਬੈਠ ਗਿਆ ਸੀ ਕਿ ਓਹਨਾਂ ਤੋਂ ਬੋਲਿਆ ਹੀ ਨਹੀਂ ਜਾਂਦਾ ਸੀ। ਇਸ ਲਈ ਓਹ ਘਰੋਂ ਹੀ ਨਹੀਂ ਆਏ ਸਨ।

ਇਸ ਲਈ ਮੇਰਾ ਫਰਜ਼ ਬਣ ਗਿਆ ਕਿ ਪ੍ਰਧਾਨ ਜੀ ਦਾ ਸ਼ੰਕਾ ਨਿਵਰਤ ਕਰਾਂ। ਸੋ ਉਸ ਵੇਲੇ ਪੀਰ ਬੁਧੂ ਸ਼ਾਹ, ਰਾਏ ਕੱਲ੍ਹਾ ਰਾਇ ਕੋਟੀਆ, ਨਬੀ ਖਾਂ ਗਨੀ ਖਾਂ ਮਾਛੀਵਾੜਾ ਤੇ ਸ਼ਮੀਰ ਭਰਾਵਾਂ ਦੇ ਸੰਖੇਪ ਸਮਾਚਾਰ ਦਸੇ ਤੇ ਕਿਹਾ ਕਿ ਕੀ ਏਹੋ ਜਿਹੀਆਂ ਹਸਤੀਆਂ ਨੂੰ ਉਸ ਪੱਧਰ ਤੇ ਵੇਖਾਂਗੇ? ਕਦਾਚਿਤ ਨਹੀਂ। ਏਨੇ ਨਾਲ ਪ੍ਰਧਾਨ ਜੀ ਤੇ ਹੋਰ ਸਰੋਤਿਆਂ ਦਾ ਇਹ ਸ਼ੰਕਾ ਤਾਂ ਦੂਰ ਹੋ ਗਿਆ। ਪਰ ਸਵਾਲ ਹੋਇਆ, ਕਿ ਪ੍ਰਚਾਰਕ ਜਾਂ ਢਾਡੀ ਲੋਕ ਕਿਤੋਂ ਪੜ੍ਹ ਕੇ ਹੀ ਆਖਦੇ ਹਨ ਜਾਂ ਮਨੋ-ਕਲਪਤ ਗੱਲਾਂ ਕਹਿੰਦੇ ਹਨ।

ਸੋ ਇਸਦਾ ਉੱਤਰ ਹੈ ਕਿ ਉਹ ਤਾਂ ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ਼ ਤੇ ਤਵਾਰੀਖ ਗੁਰੂ ਖਾਲਸਾ ਦੇ ਅਧਾਰ ਤੇ ਹੀ ਆਖਦੇ ਹਨ। ਦੂਜਾ ਸਵਾਲ ਸੀ ਕਿ ਗਿਆਨੀ ਗਿਆਨ ਸਿੰਘ ਨੇ ਕਿਉਂ ਲਿਖਿਆ। ਇਸ ਦਾ ਉੱਤਰ ਹੈ ਕਿ ਅੰਗਰੇਜ਼ ਹਕੂਮਤ ਨੇ ਆਪਣੇ ਰਾਜ ਨੂੰ ਪੱਕਿਆਂ ਰਖਣ ਲਈ ਇਕ ਸਕੀਮ ਬਣਾਈ ਸੀ ਕਿ 'ਪਾੜੋ ਤੇ ਰਾਜ ਕਰੋ' ਇਸ ਨੀਤੀ ਨੂੰ ਨੇਪਰੇ ਚਾੜ੍ਹਨ ਲਈ ਕੁਝ ਲਿਖਾਰੀਆਂ ਦੀ ਲੋੜ ਸੀ। ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਅੰਗਰੇਜ਼ ਪ੍ਰਸਤ ਸਨ, ਉਹਨਾਂ ਦੀ ਰਾਹੀਂ ਗਿਆਨੀ ਗਿਆਨ ਸਿੰਘ ਜੀ ਦੇ ਜ਼ਿੰਮੇਂ ਇਹ ਕੰਮ ਲਾਇਆ ਗਿਆ। ਉਹਨਾਂ ਦੀ ਲਿਖਤ ਵਿਚੋਂ ਕਈ ਉਦਾਹਰਨਾਂ ਮਿਲਦੀਆਂ ਹਨ। ਜਿਹਾ ਕਿ ਵੇਖੋ ਜਨਮ ਸਾਖੀ ਗੁਰੂ ਗੋਬਿੰਦ ਸਿੰਘ ਕਿਰਤ ਵਸਾਖਾ ਸਿੰਘ ਜੋ ਤਵਾਰੀਖ ਗੁਰੂ ਖਾਲਸਾ ਦਾ ਐਨ ਉਤਾਰਾ ਹੈ।

1. ਇਕ ਇਹ ਤਿਲਾਂ ਵਾਲੀ ਹੈ।
2. ਗੁਰੂ ਤੇਗ ਬਹਾਦਰ ਜੀ ਦੇ ਮੂੰਹੋਂ ਅਖਵਾਇਆ ਕਿ "ਮੈਂ ਆਪਣੇ ਟੋਪੀ ਵਾਲੇ ਸਿਖ ਨੂੰ ਵੇਖ ਰਿਹਾ ਹਾਂ, ਕਿ ਕਦੋਂ ਆਉਂਦਾ ਹੈ।"
3. ਸਿੱਖਾਂ ਤੇ ਮੁਸਲਮਾਨਾਂ ਵਿੱਚ ਫੁੱਟ ਦਿਸੇ। ਏਨਾ ਮਮਿਆਂ ਦਾ ਵਿਸਾਹ ਨਾ ਕਰੀਏ ਮੁਸਲਾ, ਮਤੇਈ, ਮਨ, ਮਖੀ। (ਸਫਾ 410)
4. ਸਿਖ ਸਿਖ ਵਿਚ ਫੁਟ ਵਧੇ। ਗੁਰੂ ਜੀ ਦੇਖਨ ਤਾਂ ਕੋਈ ਮਝੈਲ ਸਿਖ ਨਾ ਡਿਠਾ। (ਸਫਾ 457-58)
5. ਸਿਖ ਨਸ਼ਿਆਂ ਦੀ ਵਰਤੋ ਕਰਨ ਤੇ ਕਮਜ਼ੋਰ ਹੋਵਣ। ਜੈਸਾ ਕਿ:-

1. ਬਚਿਤਰ ਸਿੰਘ ਨੂੰ ਹਾਥੀ ਨਾਲ ਲੜਨ ਸਮੇਂ ਲਿਖਿਆ ਕਿ "ਗੁਰੂ ਜੀ ਬੜੇ ਪ੍ਰਸੰਨ ਹੋ ਅਫੀਮ ਦਾ ਡੱਬਾ ਮੰਗਾਏ ਦਸ ਮਾਸੇ ਅਫੀਮ ਬਚਿਤਰ ਸਿੰਘ ਨੂੰ ਖਵਾਈ; ਪੰਜ ਮਾਸੇ ਅਗੇ ਖਾਂਦਾ ਸੀ।" (ਸਫਾ 460)
2. ਜੋਗਾ ਸਿੰਘ ਨੇ ਕਿਹਾ ਗੁਰੂ ਜੀ ਅਜ ਛਤਰ ਧਾਰਾ ਬਹੁਤ ਛਕ ਲਈ ਹੈ? (ਸਫਾ 481)

ਅਜੇਹੀਆਂ ਆਪ ਹੁਦਰੀਆਂ ਬਹੁਤ ਲਿਖੀਆਂ ਹਨ। ਇਸ ਤੋਂ ਉਪ੍ਰੰਤ ਮੈਨੂੰ ਵੀਚਾਰ ਆਇਆ, ਕਿਉਂ ਨਾ ਇਕ ਕਿਤਾਬ ਲਿਖੀ ਜਾਏ ਜਿਸ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਮੁਸਲਮਾਨ ਹਮਦਰਦ ਵਿਅਕਤੀਆਂ ਦੀਆਂ ਹਮਦਰਦੀਆਂ ਪ੍ਰਗਟ ਦਿਸਣ। ਸੋ ਇਸ ਖਿਆਲ ਨੂੰ ਮੁਖ ਰਖ ਕੇ ਕਲਮ ਫੜੀ ਤੇ ਲਿਖਣਾ ਸ਼ੁਰੂ ਕੀਤਾ:-

ਭਾਵੇਂ ਇਹ ਉਨ੍ਹਾਂ ਵਿਅਕਤੀਆਂ ਦੀਆਂ ਪੂਰੀਆਂ ਜੀਵਨੀਆਂ ਨਹੀਂ। ਹਾਂ ਇਹਨਾਂ ਵਿਚੋਂ ਗੁਰੂ ਜੀ ਨਾਲ ਹਮਦਰਦੀ ਵਾਲਾ ਪਾਰਟ ਪੂਰੀ ਤਰ੍ਹਾਂ ਉਜਾਗਰ ਹੋ ਜਾਂਦਾ ਹੈ। ਮੈਂ ਤਾਂ ਇਕ ਤਰ੍ਹਾਂ ਪਗਡੰਡੀ ਬਨਾਣ ਦਾ ਉੱਦਮ ਕੀਤਾ ਹੈ। ਵਿਦਵਾਨ ਤੇ ਲਿਖਾਰੀ ਪੂਰੀਆਂ ਜੀਵਨੀਆਂ ਲਭ ਕੇ ਗਾਡੀ ਰਾਹ ਬਨਾਉਣਗੇ। ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਫੌਂਡੇਸ਼ਨ ਨੇ ਡਾ ਗੁਰਚਰਨ ਸਿੰਘ M.A.Ph.D ਪਾਸੋਂ ਪੀਰ (ਬੁਧੂ ਸ਼ਾਹ) ਬਦਰੁਲਦੀਨ ਦੀ ਜੀਵਨੀ ਲਿਖਾਈ ਹੈ। ਏਸੇ ਤਰ੍ਹਾਂ ਸ਼ਰੋਮਣੀ ਗੁ. ਪ੍ਰ. ਕਮੇਟੀ ਗੁਰੂ ਨਾਨਕ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ, ਨੂੰ ਏਧਰ ਖਾਸ ਧਿਆਨ ਦੇਣਾ ਚਾਹੀਏ। ਭਾਸ਼ਾ ਵਿਭਾਗ ਵੀ ਇਸ ਕੰਮ ਵਿੱਚ ਪੂਰਾ ਸਜਿਯੋਗ ਦੇ ਸਕਦਾ ਹੈ।

ਗਿਆਨੀ ਜੀ ਦਾ ਸਾਰੇ ਮੁਸਲਮਾਨਾਂ ਤੇ ਇਹ ਉਪ੍ਰੋਕਤ ਦੋਸ਼ ਲਾਉਣਾ ਠੀਕ ਨਹੀਂ। ਕਦੇ ਕੋਈ ਸਮੁੱਚੀ ਕੌਮ ਜਾਂ ਸਮੁੱਚਾ ਮਜ਼੍ਹਬ ਬੁਰਾ ਨਹੀਂ ਹੁੰਦਾ ਕੁਝ ਆਦਮੀ ਜਾਂ ਕੋਈ ਟੋਲਾ ਹੋ ਸਕਦਾ ਹੈ। ਹਾਂ ਵਕਤ ਦੀ ਹਕੂਮਤ ਆਪਣੇ ਹਥਕੰਡੇ ਵਰਤ ਕੇ ਆਪਣੇ ਨਾਲ ਲਾ ਸਕਦੀ ਹੈ, ਜਿਸ ਤਰ੍ਹਾਂ ਔਰੰਗਜ਼ੇਬ ਨੇ ਸਰਕਾਰੀ ਅਫਸਰਾਂ ਤੇ ਹਲਵੇ ਮੰਡੇ ਦੇ ਪ੍ਰਚਾਰਕਾਂ ਰਾਹੀਂ ਹਿੰਦੂਆਂ ਤੇ ਜ਼ੋਰ ਜ਼ਬਰ ਦੀ ਹਮੈਤ ਕਰਾਈ ਸੀ। ਕੁਫ਼ਰ ਦੇ ਫ਼ਤਵੇ ਦਿਤੇ ਜਾਂਦੇ ਸਨ। ਹਾਲਾਂ ਕਿ ਔਰੰਗਜ਼ੇਬ ਦਾ ਆਪਣਾ ਕਿਰਦਾਰ ਅਜਿਹਾ ਸੀ ਕਿ ਬਾਪ ਨੂੰ ਕੈਦ ਕੀਤਾ, ਤੇ ਭਰਾਵਾਂ ਨੂੰ ਕਤਲ ਕੀਤਾ ਤਾਂ ਰਾਜ ਗੱਦੀ ਤੇ ਕਾਬਜ਼ ਹੋਇਆ ਫਿਰ ਪੁਤ ਤੇ ਪੋਤਰਿਆਂ ਤੇ ਬੇਇਤਬਾਰੀ ਕੀਤੀ ਤੇ ਉਹਨਾਂ ਨੂੰ ਵੀ ਜਿਹਲੀਂ ਪਾਇਆ। ਓਹ ਨਿਰਾ ਹਿੰਦੂਆਂ ਦੇ ਹੀ ਖ਼ਿਲਾਫ ਨਹੀਂ ਸੀ। ਸਗੋਂ ਮੁਸਲਮਾਨਾਂ ਵਿੱਚੋਂ ਪਠਾਣਾ ਤੇ ਵੀ ਉਸ ਦੀ ਕੈਰੀ ਅੱਖ ਸੀ। ਸ਼ੀਆ ਅਤੇ ਸੂਫੀ ਮਤਾਂ ਦੇ ਮੁਸਲਮਾਨ ਫਕੀਰਾਂ ਤੇ ਵੀ ਉਸ ਦਾ ਜਬਰ ਓਸੇ ਤਰ੍ਹਾਂ ਚਲਦਾ ਸੀ ਜਿਸ ਤਰ੍ਹਾਂ ਹਿੰਦੂਆਂ ਤੇ ਚਲਦਾ ਸੀ ਸੈਂਕੜੇ ਬੇ-ਨਵਾ ਫਕੀਰ ਮੁਰਵਾਏ ਸਨ। ਸਰਮਦ ਦਾ ਕਤਲ 1661 ਈ: ਇਕ ਵੱਡੀ ਮਿਸਾਲ ਹੈ। ਸੂਫੀ ਮਤ ਦੇ ਫ਼ਕੀਰ ਸ਼ੀਆ ਮੁਸਲਮਾਨ ਤੇ ਪਠਾਨ ਉਸ ਨੂੰ ਘਿਰਨਾ ਨਾਲ ਵੇਖਦੇ ਸਨ। ਉਸ ਦੀ ਨੀਤੀ ਦੀ ਨਿੰਦਾ ਕਰਦੇ ਸਨ। ਗੁਰੂ ਜੀ ਮੁਸਲਮ ਮਜ਼ਹਬ ਦੇ ਖਿਲਾਫ ਨਹੀਂ ਸਨ। ਓਹ ਤਾਂ ਜ਼ਬਰ ਤੇ ਜ਼ੁਲਮ ਦੇ ਵੈਰੀ ਸਨ। ਇਹ ਹੀ ਕਾਰਣ ਸੀ ਜੋ ਝੂਠਾ ਪ੍ਰਾਪੇਗੰਡਾ ਮਾਤ ਪੈ ਰਿਹਾ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਵਧ ਰਹੇ ਸਨ। ਜਿਨ੍ਹਾਂ ਵਿਚੋਂ ਕੁਝ ਕੁ ਮੈਨੂੰ ਇਤਹਾਸ ਵਿੱਚੋਂ ਮਿਲੇ ਹਨ, ਏਥੇ ਇਕ ਥਾਂ ਲਿਖਣ ਦਾ ਜਤਨ ਕਰਦਾ ਹਾਂ।

(ਗਿ.ਭਗਵਾਨ ਸਿੰਘ)

# ਜ਼ਰਾ ਵਿਸਥਾਰ ਨਾਲ




***ਜ.10 ਅਕਤੂਬਰ ਸੰਨ 1619 ਈ:***

ਸ਼ਾਹਜਹਾਂ ਦੀ ਹਕੂਮਤ ਸਮੇਂ ਉਸ ਦੇ ਚਾਰੇ ਪੁੱਤਰ ਚੌਂਹ ਸੂਬਿਆਂ ਦੇ ਗਵਰਨਰ ਸਨ। ਦਾਰਾ ਆਪਣੇ ਬਾਪ ਦੇ ਕੋਲ ਹੀ ਰਹਿੰਦਾ ਸੀ। ਸੁਜਾ ਬੰਗਾਲ ਦਾ ਗਵਰਨਰ ਸੀ। ਔਰੰਗਜ਼ੇਬ ਦੱਖਣ ਦਾ ਗਵਰਨਰ ਤੇ ਮੁਰਾਦ ਗੁਜਰਾਤ ਦਾ ਗਵਰਨਰ ਸੀ। ਔਰੰਗਜ਼ੇਬ ਨੇ ਸ਼ਾਹਜਹਾਂ ਨੂੰ 1658 ਈ. ਵਿੱਚ ਕੈਦ ਕਰ ਲਿਆ।

ਸ਼ਾਹਜਹਾਂ ਕੈਦ ਵਿਚ ਹੀ ਬੀਮਾਰ ਹੋ ਗਿਆ (ਜੋ ਸੰਨ 1666 ਈ. ਵਿਚ ਮਰ ਗਿਆ ਸੀ) ਬੀਮਾਰੀ ਦੇ ਸਮੇਂ ਹਕੂਮਤ ਦਾ ਕੰਮ ਸਰਬਰਾਹ ਬਣ ਕੇ ਦਾਰਾ ਚਲਾ ਰਿਹਾ ਸੀ। ਦਾਰਾ ਸ਼ੀਆ ਤੇ ਸੂਫ਼ੀ ਫਕੀਰਾਂ ਨਾਲ ਬੈਠਦਾ ਸੀ ਤੇ ਇਲਮੋਂ ਹੁਨਰ ਸਿਖਦਾ ਸੀ। ਏਸੇ ਅਸਰ ਨਾਲ ਉਪਨਿਸ਼ਦਾ ਦਾ ਉਲਥਾ ਦਾਰਾ ਨੇ ਫਾਰਸੀ

ਜ਼ਬਾਨ ਵਿਚ ਕੀਤਾ ਸੁ। ਔਰੰਗਜ਼ੇਬ ਨੂੰ ਇਹ ਗੱਲ ਨਹੀਂ ਸੀ ਭਾਉਂਦੀ। ਏਸੇ ਲਈ ਜੀਵਨ ਮਲ ਜਿਸ ਪਾਸ ਓਹ ਸ਼ਰਨਾਰਥੀ ਬਣ ਕੇ ਰਿਹਾ ਸੀ। ਉਸ ਨੇ ਵਿਸਾਹਘਾਤ ਕਰਕੇ ਫੜਾ ਦਿਤਾ ਤੇ ਔਰੰਗਜ਼ੇਬ ਨੇ ਦਾਰਾ ਨੂੰ ਮਰਵਾ ਦਿੱਤਾ ਸੀ।

ਸ਼ੂਜਾ ਨੇ ਜੋ ਬੰਗਾਲ ਦਾ ਗਵਰਨਰ ਸੀ ਸੁਤੰਤਰਤਾ ਹੋਣ ਦਾ ਐਲਾਨ ਕਰ ਦਿੱਤਾ।

### ਔਰੰਗਜ਼ੇਬ



ਮੁਆਜ਼ਮ | ਆਜ਼ਮ | ਅਕਬਰ | ਕਾਮਬਖਸ਼

ਔਰੰਗਜ਼ੇਬ ਨੇ ਮੁਰਾਦ ਨੂੰ ਕਿਹਾ ਕਿ ਮੈਂ ਤਾਂ ਫ਼ਕੀਰ ਹਾਂ, ਮੈਂ ਤੈਨੂੰ ਰਾਜ ਦਿਵਾ ਕੇ ਮੱਕੇ ਸ਼ਰੀਫ ਨੂੰ ਚਲੇ ਜਾਣਾ ਹੈ। ਬਸ ਮੁਰਾਦ ਉਸ ਦੇ ਹੱਥ ਤੇ ਚੜ੍ਹ ਗਿਆ। ਔਰੰਗਜ਼ੇਬ ਦੇ ਨਾਲ ਮਿਲ ਕੇ ਸ਼ੁਜਾ ਦੇ ਮਗਰ ਪੈ ਗਏ। ਮੀਰ ਜ਼ੁਮਲਾ ਮਗਰ ਲਾ ਦਿਤਾ ਤੇ ਸ਼ੁਜਾ ਅਰਾਕਾਨ ਤੋਂ ਅਗਾਂ ਲੰਘ ਗਿਆ, ਫਿਰ ਉਸ ਦਾ ਕੋਈ ਪਤਾ ਨਹੀਂ ਲਗਾ।

ਹੁਣ ਵਾਰੀ ਮੁਰਾਦ ਦੀ ਆ ਗਈ। ਇਹ ਪੰਜਾਬ, ਸਿੰਧ, ਕਾਬਲ ਅਤੇ ਕਸ਼ਮੀਰ ਦਾ ਗਵਰਨਰ ਸੀ। ਇਸ ਨੂੰ ਰਾਜ ਦਾ ਲਾਲਚ ਦੇ ਕੇ ਆਪਣੇ ਨਾਲ ਔਰੰਗਜ਼ੇਬ ਨੇ ਮਿਲਾਇਆ ਸੀ। ਇਸ ਤਰ੍ਹਾਂ ਵਿਸਾਹ ਵਿਚ ਲੈ ਕੇ ਮਥਟਾ ਨੇੜੇ ਰੂਪ ਨਗਰ 'ਚ ਸ਼ਰਾਬ ਪਿਲਾ ਕੇ ਗਵਾਲੀਅਰ ਵਿਚ ਕੈਦ ਕਰਕੇ ਓਹਨੂੰ ਓਥੇ ਹੀ ਮਰਵਾ ਦਿਤਾ ਗਿਆ।

### ਮੁਅਜ਼ਮ



ਅਜ਼ੀਮੇਸ਼ਾਹ | ਜਹਾਨਸ਼ਾਹ | ਸ਼ਫੀਉਲਸ਼ਾਨ | ਜਹਾਂਦਾਰਸ਼ਾਹ

ਔਰੰਗਜ਼ੇਬ ਦਾ ਸੁਭਾਅ ਸ਼ੱਕੀ ਸੀ, ਹਰੇਕ ਗੱਲ ਨੂੰ ਸ਼ੱਕ ਦੇ ਕੰਡੇ ਨਾਲ ਤੋਲਦਾ ਸੀ। ਏਸੇ ਸ਼ਕੀ ਨਗਾਹ ਤੋਂ ਉਸ ਦਾ ਪੁੱਤਰ ਮੁਅਜ਼ਮ ਤੇ ਸ਼ਾਹ ਦੇ ਚਾਰੇ ਪੋਤਰੇ ਵੀ ਨਾ ਬਚ ਸੱਕੇ। ਨਤੀਜੇ ਵਜੋਂ ਮੁਅਜ਼ਮ ਤੇ ਮੁਅਜ਼ਮ ਦੇ ਪੁਤਰਾਂ ਨੂੰ ਸੱਤ ਸਾਲ ਕੈਦ ਵਿੱਚ ਰਹਿਣਾ ਪਿਆ ਸੀ।

ਬੀਜਾਪੁਰ ਦਾ ਸੁਲਤਾਨ ਸਕੰਦਰ ਸ਼ੀਆ ਮੁਸਲਮਾਨ ਸੀ। ਔਰੰਗਜ਼ੇਬ ਆਪ ਤੇ ਉਸ ਦੇ ਪੁੱਤਰਾਂ ਨੇ 26 ਸਾਲ ਦੱਖਣ ਵਿਚ ਲੜਾਈਆਂ ਦਾ ਮੈਦਾਨ ਰਖਿਆ। ਆਖਰ 1686 ਈ. ਨੂੰ ਖੰਜਾ ਪੁਰ ਜਿਤ ਕੇ ਸੁਲਤਾਨ ਸਕੰਦਰ ਨੂੰ ਪਿਨਸ਼ਨ ਦਿਤੀ।

ਗੋਲਕੰਡਾ= ਏਥੋਂ ਦਾ ਮਾਲਕ ਅਬਉਲ ਹਸਨ ਵੀ ਸ਼ੀਆ ਮੁਸਲਮਾਨ ਸੀ। ਇਸ ਦਾ ਜਰਨੈਲ ਅਬਦੁਲ ਰਜ਼ਾਕ ਬੜਾ ਬਹਾਦਰ ਸੀ ਅਤੇ ਕਈ ਸਾਲ ਬਹਾਦਰੀ ਨਾਲ ਔਰੰਗਜ਼ੇਬ ਤੇ ਉਸ ਦੀਆਂ ਫੌਜਾਂ ਨਾਲ ਲੋਹਾ ਲੈਂਦਾ ਰਿਹਾ ਪਰ ਅਖੀਰ ਵਿਚ ਰਿਸ਼ਵਤ ਲੈਕੇ ਔਰੰਗਜ਼ੇਬ ਅੱਗੇ ਹਥਿਆਰ ਸੁੱਟੇ। ਫਿਰ ਵੀ ਆਪਣੇ ਮਾਲਕ ਵਾਸਤੇ ਪਿਨਸ਼ਨ ਦਾ ਪ੍ਰਬੰਧ ਔਰੰਗਜ਼ੇਬ ਤੋਂ ਮਨਜ਼ੂਰ ਕਰਾ ਹੀ ਲਿਆ। ਇਹ ਹੈ ਔਰੰਗਜ਼ੇਬ ਦਾ ਆਪਣਾ ਕਿਰਦਾਰ।

# ਪਠਾਨਾਂ ਦੀ ਬਾਬਤ ਪਠਾਨ ਦੇ ਮੂੰਹੋਂ ਸੁਣੋ

ਪਠਾਨਾਂ ਦਾ ਆਗੂ ਕਵੀ ਖ਼ੁਸ਼ਾਲਖ਼ਾਨ ਖਟਕ ਨੇ ਜ਼ਬਰਦਸਤ ਅੰਦੋਲਨ ਕੀਤਾ ਕਿ ਔਰੰਗਜ਼ੇਬ ਦੀ ਨੀਤੀ ਦੁਸ਼ਟਾਂ ਵਾਲੀ ਹੈ। ਆਖਰ ਖਟਕ ਨੂੰ ਕੈਦੀ ਬਣਾ ਜਿਹਲ ਪਾਇਆ, ਤਾਂ ਖਟਕ ਨੇ ਜਿਹਲੋਂ ਖ਼ਤ ਲਿਖਿਆ। "ਔਰੰਗਜ਼ੇਬ ਚਾਹੇ ਹਜ਼ਾਰ ਵਾਰ ਸਿਜਦਾ ਕਰੇ, ਰੋਜ਼ੇ ਰਖੇ, ਉਸਿ ਦੀ ਨੀਅਤ ਸਚਾਈ ਤੋਂ ਕੋਹਾਂ ਦੂਰ ਹੈ। ਉਹ ਝੂਠਾ ਹੈ, ਫਰੇਬੀ ਹੈ।" ..... ਅੱਗੇ ਜਾ ਕੇ ਖਟਕ ਲਿਖਦਾ ਹੈ। "ਅਜ ਖ਼ੁਸ਼ਲਖਾਨ ਦੇ ਹੱਥ ਇਸ ਜ਼ਾਲਮ ਤਕ ਨਹੀਂ ਪਹੁੰਚ ਸਕਦੇ। ਪਰ ਕਿਆਮਤ ਵਾਲੇ ਦਿਨ ਅੱਲਾਹ ਇਸ ਜ਼ਾਲਮ ਨੂੰ ਪੂਰੀ ਸਜ਼ਾ ਦੇਵੇ, ਰੱਤੀ ਭਰ ਵੀ ਤਰਸ ਨਾਂ ਕਰੇ।"

"ਔਰੰਗਜ਼ੇਬ ਦੀ ਇਸ ਨੀਤੀ ਦੇ ਨਾਲ ਨਾਲ ਹੀ ਭਾਰਤ ਉੱਤੇ ਹੋਰ ਕਈ ਮਸੀਬਤਾਂ ਆ ਖੜੀਆਂ ਹੋਈਆਂ। ਆਰਥਕ ਹਾਲਤ ਵਿਗੜ ਹੀ ਗਈ। ਹਕੂਮਤ ਦਾ ਨਜ਼ਾਮ ਚਾਰ ਚੁਫੇਰਿਉਂ ਵਿਗੜ ਗਿਆ। ਭੁਚਾਲਾਂ ਨੇ ਸਾਰੇ ਹਿੰਦੋਸਤਾਨ ਨੂੰ ਦੋ ਵਾਰ ਹਿਲਾਇਆ। ਇਕ ਪੂਛਲ ਵਾਲਾ ਤਾਰਾ ਕਈ ਦਿਨ ਚੜ੍ਹਿਆ ਰਿਹਾ। ਲੋਕਾਂ ਦੇ ਦਿਲ ਦ੍ਰਵ ਗਏ। ਔਰੰਗਜ਼ੇਬ ਨੂੰ ਵੀ ਘੜੀ ਭਰ ਲਈ ਅਹਿਸਾਸ ਹੋਇਆ ਕਿ ਕੁਦਰਤ ਵਲੋਂ ਕੋਈ ਮੁਸੀਬਤ ਟੁਟਣ ਵਾਲੀ ਹੈ।"

ਡਾਕਟਰ ਤਰਲੋਚਨ ਸਿੰਘ ਦੇ (ਧਨਵਾਦ ਸਹਿਤ) ਸੰਖੇਪ ਜੀਵਨ ਗੁਰੂ ਤੇਗ ਬਹਾਦਰ (ਬ ਹਵਾਲਾ ਸਾਕੀ ਮੁਸਤਾਦ ਖਾਨ: ਅਮੀਰ-ਆਲਮਗੀਰੀ 5152 ਸਫਾ 92)

# ਜੀਵਨ ਖ਼ੁਸ਼ਾਲ ਖਾਂ ਖਟਕ ਡਾ. ਗੰਡਾ ਸਿੰਘ ਦੇ ਸਬਦਾਂ ਵਿੱਚ

ਖ਼ੁਸ਼ਾਲਖ਼ਾਨ ਅਕੌੜੇ ਦੇ ਖਟਕ ਪਠਾਣਾਂ ਦਾ ਸਰਦਾਰ ਸੀ। ਜੋ 1613 ਈ: ਵਿਚ ਪੈਦਾ ਹੋਇਆ ਅਤੇ ਪਿਤਾ ਦੀ ਮੌਤ ਪਿਛੋਂ ਸ਼ਾਹਜਹਾਨ ਦੇ ਜ਼ਮਾਨੇ ਵਿੱਚ ਖਟਕਾਂ ਦਾ ਸਰਦਾਰ ਬਣਿਆ। ਪਰ ਪਠਾਣਾਂ ਦੀ ਆਜ਼ਾਦੀ ਦਾ ਚਾਹਵਾਨ ਖੁਸ਼ਹਾਲ ਖਾਨ ਔਰੰਗਜ਼ੇਬ ਨੂੰ ਕਿਵੇਂ ਭਾ ਸਕਦਾ ਸੀ? ਉਸ ਨੂੰ ਫੜ ਕੇ ਗਵਾਲੀਅਰ ਦੇ ਕਿਲੇ ਵਿਚ ਡਕ ਦਿਤਾ। ਇਥੇ ਖੁਸ਼ਾਲ ਖਾਨ ਨੇ ਆਪਣੀ ਬਹੁਤ ਸਾਰੀ ਕਵਿਤਾ ਲਿਖੀ ਅਤੇ ਜਦ ਕੈਦ ਤੋਂ ਛੁਟੀ ਹੋਈ ਤਾਂ ਵਤਨ ਜਾ ਕੇ ਪਠਾਣਾਂ ਨੂੰ ਇਕੱਠਾ ਕੀਤਾ ਤੇ ਮੁਗ਼ਲਾਂ ਵਿਰੁਧ ਲੜਾਈ ਦੀਆਂ ਤਿਆਰੀਆਂ ਛੋਹ ਦਿਤੀ। ਖਟਕਾ ਅਫਰੀਦੀਆਂ ਤੇ ਕਈ ਹੋਰ ਪਠਾਣਾਂ ਕਬੀਲਿਆਂ ਨੇ ਖ਼ੁਸ਼ਾਨਖਾਂ ਦੀ ਅਗਵਾਈ ਹੇਠਾਂ ਔਰੰਗਜ਼ੇਬ ਦੇ ਵਿਰੁਧ ਆਜ਼ਾਦੀ ਦਾ ਝੰਡਾ ਖੜਾ ਕਰ ਦਿਤਾ, ਅਤੇ ਪਸ਼ਾਵਰ ਦੇ ਇਲਾਕੇ ਵਿਚ ਤਰਥਲੀ ਮਚਾਈ ਕਿ ਖੁਦ ਔਰੰਗਜ਼ੇਬ ਨੂੰ ਫੌਜਾਂ ਲੈ ਕੇ ਉਥੇ ਪੁਜਣਾ ਪਿਆ ਤੇ ਲਗਭਗ ਦੋ ਵਰ੍ਹੇ ਅਟਕ ਡੇਰੇ ਲਾਈ ਬੈਠਾ ਰਿਹਾ। ਪਠਾਣ ਬਹੁਤੀ ਦੇਰ ਮੁਗ਼ਲ ਤਾਕਤ ਦਾ ਟਾਕਰਾ ਨਾ ਕਰ ਸਕੇ, ਆਖਰ ਖ਼ੁਸ਼ਾਲਖ਼ਾਨ ਨੂੰ ਆਪਣੇ ਪੁੱਤਰ ਦੇ ਹੱਕ ਵਿਚ ਸਰਦਾਰੀ ਤੋਂ ਅਸਤੀਫਾ ਦੇਣਾ ਪਿਆ। ਪਰ ਔਰੰਗਜ਼ੇਬ ਦੇ ਵਿਰੁਧ ਉਸ ਦਾ ਪਠਾਣੀ ਜਜ਼ਬਾ ਆਖਰ ਦਿਨਾਂ ਤੱਕ ਉਸੇ ਤਰ੍ਹਾਂ ਕਾਇਮ ਰਿਹਾ। ਖ਼ੁਸ਼ਾਨਖਾਨ 78 ਸਾਲ ਦੀ ਉਮਰ ਵਿਚ ਕਾਲ ਵਸ ਹੋਇਆ। ਭਾਵੇਂ ਖ਼ੁਸ਼ਾਲਖਾਨ ਦੇ 5 ਭੂਤਕ ਸਰੀਰ ਨੂੰ ਕਾਲ ਹੋਇਆਂ 262 ਸਾਲ ਗੁਜਰ ਗਏ ਹਨ ਪਰ ਵਤਨ ਦੀ ਆਜ਼ਾਦੀ ਦੇ ਜਜ਼ਬਿਆਂ ਤੇ ਉਸ ਲਈ ਘਾਲੀ ਕਠਨ ਘਾਲਾ ਕਰਕੇ ਉਹ ਹਾਲਾਂ ਤਕ ਭੀ ਪਠਾਣਾਂ ਦੇ ਦਿਲਾਂ ਤੇ ਜਿਉਂਦਾ ਜਾਗਦਾ ਹੈ। ਅਤੇ ਉਨ੍ਹਾਂ ਦੇ ਪਿਆਰ ਤੇ ਸਤਿਕਾਰ ਦਾ ਪਾਤਰ ਬਣਿਆ ਹੋਇਆ ਹੈ।

ਡਾਕਟਰ ਗੰਡਾ ਸਿੰਘ ਜੀ ਦੇ ਧਨਵਾਦ ਸਹਿਤ
ਅਫ਼ਗਾਨਿਸਤਾਨ ਵਿਚ ਇਕ ਮਹੀਨਾ
ਕਰਤਾ ਡਾਕਟਰ ਗੰਡਾ ਸਿੰਘ ਮਾਲ ਰੋਡ
ਪਟਿਆਲਾ, ਸਫਾ 35 ਤੋਂ 37

# ਪਿਛੋਕੜ

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਜਲੰਦੇ ਨੂੰ ਠਾਰਣ ਲਈ ਏਸ਼ੀਆ ਭਰ ਦਾ ਰਟਨ ਕੀਤਾ ਅਤੇ ਮਜ਼ਹਬਾਂ ਤੇ ਫਿਰਕਿਆਂ ਵਿਚ ਪਈਆਂ ਤਰੇੜਾਂ ਨੂੰ ਪਿਆਰ ਅਤੇ ਮਿਠਾਸ ਨਾਲ ਮੇਟਣ ਦਾ ਕੰਮ ਅਰੰਭਿਆ। ਜਾਬਰ ਹਾਕਮਾਂ ਨੂੰ ਵੀ ਠੰਡੇ ਦਿਲ ਨਾਲ ਜਿੱਤਨ ਦੇ ਉੱਦਮ ਅਰੰਭੇ। ਸਦੀਆਂ ਤੋਂ ਚਲੇ ਆ ਰਹੇ ਡਿਗੇ ਹੋਏ ਲੋਕ ਹਿੰਦੂਆਂ ਵਿਚ ਵੈਸ਼ ਤੇ ਸ਼ੂਦਰ ਅਤੇ ਮੁਸਲਮਾਨਾਂ ਵਿਚ ਗੁਲਾਮਾਂ ਨੂੰ ਉਚੇ ਚੁਕਣ ਦੇ ਉਪਰਾਲੇ ਸੋਚੇ। ਇਨ੍ਹਾਂ ਕੰਮਾਂ ਨੂੰ ਨੇਪਰੇ ਚਾੜ੍ਹਨ ਲਈ ਗੁਰੂ ਨਾਨਕ ਦੇਵ ਜੀ ਨੇ ਹਜ਼ਾਰਾ ਕੋਹਾਂ ਦਾ ਪੈਦਲ ਸਫਰ ਕਰਕੇ, ਦੇਸਾਂ ਪ੍ਰਦੇਸ਼ਾਂ ਦਾ ਦੌਰਾ ਕੀਤਾ, ਰਾਜਿਆਂ, ਮਹਾਰਾਜਿਆਂ, ਸੁਲਤਾਨਾਂ, ਨਵਾਬਾਂ, ਸ਼ਾਹਾਂ ਤੇ ਬਾਦਸ਼ਾਹਾਂ, ਪੰਡਤਾਂ, ਮੋਲਵੀਆਂ, ਔਲੀਆਂ ਤੇ ਅੰਬੀਆਂ, ਪੀਰਾਂ ਤੇ ਫਕੀਰਾਂ, ਸੰਤਾਂ ਅਤੇ ਮਹੰਤਾਂ ਆਦਿ ਵਿਦਵਾਨਾਂ ਨਾਲ ਸਮੇਂ ਦੇ ਮੁਤਾਬਕ ਅਨੇਕਾਂ ਯੁਗਤੀਆਂ ਤੇ ਦਲੀਲਾਂ ਨਾਲ ਆਪਣੇ ਅਨੁਸਾਰੀ ਬਣਾਇਆ। ਮੱਕੇ, ਮਦੀਨੇ, ਬਗ਼ਦਾਦ, ਰੂਮ, ਕਾਬਲ, ਈਰਾਨ, ਮੁਲਤਾਨ ਤੇ ਉਚ ਸ਼ਰੀਫ ਦੇ ਹਾਜੀਆਂ ਕਾਜੀਆਂ ਨਾਲ ਵਿਚਾਰ ਵਟਾਂਦਰਿਆਂ ਨਾਲ ਇਕ ਲੰਮੀ ਕਤਾਰ ਅਜੇਹੀਆ ਭਾਵਨਾਵਾਂ ਵਾਲਿਆਂ ਦੀ ਖੜੀ ਹੋ ਗਈ ਜੋ "ਏਕ ਪਿਤਾ ਏਕਸ ਕੇ ਹਮ ਬਾਰਕ" ਦੇ ਅਧਾਰ ਤੇ ਵਾਚਕਾਂ ਵਿਚਾਰਕਾਂ ਨਾਲ ਮਿਲਾਪ ਅਤੇ ਮਿਠਾਸ ਰਾਹੀਂ "ਸਚੇ ਓਰੇ ਸਭ ਕੋ ਉਪਰ ਸਚ ਆਚਾਰ" ਦੇ ਧਾਰਨੀ ਹੋ ਸਭ ਨਾਲ ਮਿਲ ਚਲਣ, ਕਿਰਤ ਕਰਣ, ਵੰਡ ਛਕਣ ਤੇ ਅਧਾਰਤ ਸੋਮੇ ਤਿਆਰ ਹੋ ਗਏ। ਜੋ ਗੁਰੂ ਜੀ ਦੇ ਅੰਤਲੀ ਰਸਮ ਸਮੇਂ ਵੀ ਪ੍ਰਗਟ ਸਾਹਮਣੇ ਆਇਆ। ਅਨੇਕਾਂ ਮੁਸਲਮਾਨ ਪ੍ਰੇਮ ਮਾਲਾ ਵਿਚ ਪਰੋਤੇ ਦਿਸ ਰਹੇ ਸਨ।

ਗੁਰੂ ਨਾਨਕ ਜੀ ਦੇ ਉੱਤਰ ਅਧਕਾਰੀ ਗੁਰੂ ਅੰਗਦ ਦੇਵ ਜੀ ਨੇ ਪ੍ਰੇਮ ਮਿਠਾਸ ਦੇ ਬੀਜੇ ਗੁਰੂ ਨਾਨਕ ਦੇਵ ਜੀ ਦੇ ਖੇਤ ਨੂੰ ਸਿੰਜਣ ਦਾ ਕੰਮ ਜਿਉਂ ਦਾ ਤਿਉਂ ਸੰਭਾਲਿਆ। ਆਪਣੇ ਨਾਲ ਹਿੰਦੂਆਂ ਤੋਂ ਛੁਟ ਮੁਸਲਮਾਨ ਭਰਾਵਾਂ ਦਾ ਸਹਿਯੋਗ ਪ੍ਰਾਪਤ ਕੀਤਾ ਤੇ ਪ੍ਰੇਮ ਜਿਤਾਂ ਜਿਤੀਆਂ। ਆਪਣੇ ਸੰਗੀਆਂ ਦੀ ਕਤਾਰ ਵਿੱਚ ਮੁਸਲਮ ਭਾਈਆਂ ਦੇ ਇਹ ਨਾਲ ਉਘੇ ਸਨ। ਗੁਜਰ ਲੁਹਾਰ, ਧਿੰਙਾ ਨਾਈ, ਖਾਨੂੰ ਤੇ ਮਾਹੀਆ।

ਤੀਜੇ ਗੁਰੂ ਨਾਨਕ (ਗੁਰੂ ਅਮਰਦਾਸ ਜੀ) ਨੇ ਇਸ ਪਿੜ ਨੂੰ ਹੋਰ ਚੁਸ਼ਤਨ ਦਿਤੀ ਤੇ ਆਪਣੇ ਹੋਰ ਸੰਗੀ ਪੈਦਾ ਕੀਤੇ, ਜਦ ਆਪ ਨੇ ਬਾਈ ਮੰਜੀਆਂ ਕਾਇਮ ਕੀਤੀਆਂ ਭਾਵ ਉਪਦੇਸ਼ ਲਈ 22 ਪ੍ਰਚਾਰਕ ਤਿਆਰ ਕੀਤੇ ਤਾਂ ਦੋ ਪ੍ਰਚਾਰਕ ਮੁਸਲਮਾਨ ਭਰਾਵਾਂ ਵਿਚੋਂ ਵੀ ਬਣਾਏ ਗਏ ਓਹ ਸਨ, ਅੱਲਾ ਯਾਰ ਤੇ ਰੰਗ ਸ਼ਾਹ।

ਇਹਨਾਂ ਨੇ ਸੰਗਤ ਤੇ ਪੰਗਤ ਦੇ ਅਸੂਲਾਂ ਨੂੰ ਪ੍ਰਚਾਰਿਆ, ਅਕਬਰ ਬਾਦਸ਼ਾਹ ਹਜ਼ੂਰ ਦੇ ਬਹੁਤ ਨੇੜੇ ਹੋਇਆ ਤੇ ਇਸ ਸੰਗਤ ਪੰਗਤ ਤੋਂ ਪ੍ਰਭਾਵਿਤ ਹੋਇਆ ਅਤੇ ਲੰਗਰ ਵਾਸਤੇ 12 ਪਿੰਡ ਦਿਤੇ, ਪਰ ਗੁਰੂ ਜੀ ਨੇ ਪਿੰਡ ਲੈਣ ਤੋਂ ਨਾਂਹ ਕਰ ਦਿਤੀ। ਫਿਰ ਬਾਦਸ਼ਾਹ ਨੇ ਗੁਰੂ ਰਾਮਦਾਸ ਜੀ ਦੇ ਨਾਮ ਲਾਏ। ਸ੍ਰੀ ਗੁਰੂ ਅਮਰਦਾਸ ਜੀ ਖੇਮ ਕਰਨ ਗਏ ਅਤੇ ਓਥੋਂ ਕਾਡੀ ਵਿੰਦ ਸਿਖੀ ਪ੍ਰੇਮ ਦੇ ਪਿਆਰ ਨਾਲ ਗਏ ਤਾਂ ਓਥੋਂ ਕਸੂਰ ਦੇ ਪੀਰ ਅਬਦੁੱਲ ਖਾਲਕ, ਪੀਰ ਕਮਾਲ ਚਿਸਤੀ ਪੀਰ ਹਾਜੀ ਗੱਗਾ ਤੇ ਸ਼ਾਹ ਅਹਿਮਦ ਦਰਵੇਸ਼ ਆਦਿ ਨੂੰ ਜਾ ਕੇ ਮਿਲੇ। ਫਿਰ ਬੈਰਾਗੀ ਸਾਧੂ ਹੀਰਾ ਨੰਦ ਨੂੰ ਵੀ ਮਿਲੇ। ਗੱਲਾਂ ਬਾਤਾਂ ਵਿੱਚ ਪੰਨੇ ਸ਼ਾਹ (ਭੀਲੇ ਵਾਲੇ) ਦਾ ਪਤਾ ਲਗਾ ਤਾਂ ਸਾਹਿਬਾਂ ਨੇ ਫੁਰਮਾਇਆ- ਜੈਸਾ ਦੇਖਿਆ ਹੀਰਾ, ਤੈਸਾ ਦੇਖਿਆ ਪੰਨਾ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਸਮੇਂ ਵਿੱਚ ਗੁਰੂ ਨਾਨਕ ਦੇ ਅਸੂਲਾਂ ਨੂੰ ਪ੍ਰਚਾਰਿਆ। ਸ਼ਾਹਿਨਸ਼ਾਹ ਸਮਰਾਟ ਅਕਬਰ ਇਨ੍ਹਾਂ ਤੇ ਚੰਗਾ ਵਿਸ਼ਵਾਸ ਰਖਦੇ ਸਨ ਜਦ ਵੀ ਲਾਹੌਰ ਤਸ਼ਰੀਫ ਲਿਆਉਂਦੇ ਤਾਂ ਗੁਰੂ ਕਿਆਂ ਨੂੰ ਮਿਲਿਆਂ ਤੋਂ ਬਿਨਾਂ ਨਹੀਂ ਜਾਂਦੇ ਸਨ। ਏਸੇ ਕਰਕੇ ਵਜ਼ੀਰ ਖਾਂ ਵਜ਼ੀਰ ਤੇ ਖਾਨ ਖਾਨਾਂ ਵੀ ਆਪ ਜੀ ਦੇ ਸੰਗੀ ਬਣ ਗਏ ਸਨ। ਆਪ ਜੀ ਦਾ ਜਨਮ ਲਾਹੌਰ ਦਾ ਸੀ। ਲਾਹੌਰੋਂ ਗੁਰੂ ਘਰ ਨਾਲ ਪ੍ਰੇਮ ਰਖਣ ਵਾਲੀ ਸੰਗਤ ਸੀ। ਉਹਨਾਂ ਵਿਚੋਂ ਕਈਆਂ ਦਾ ਪ੍ਰੇਮ ਸਾਈਂ ਮੀਆਂ ਮੀਰ ਨਾਲ ਵੀ ਸੀ। ਉਹਨਾਂ ਦੇ ਜ਼ਬਾਨੀ ਗੁਰੂ ਘਰ ਦੀ ਵਡਿਆਈ ਸੁਣ ਕੇ ਸਾਈਂ ਮੀਆਂ ਮੀਰ ਜੀ ਵੀ ਦਰਸ਼ਨ ਅਭਲਾਖੀਆਂ ਵਿਚ ਸ਼ਾਮਲ ਹੋ ਗਏ ਸਨ। ਅੱਲਾਹ ਯਾਰ ਤੇ ਰੰਗ ਸ਼ਾਹ ਵੱਡਿਆਂ ਗੁਰੂਆਂ ਨਾਲ ਪ੍ਰੇਮ ਕਰਕੇ ਆਪ ਜੀ ਨਾਲ ਵੀ ਪ੍ਰੇਮ ਰੱਖਦੇ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਪਰੋਕਤ ਸਮਾਜ ਸੁਧਾਰ ਦੇ ਦਾਇਰੇ ਨੂੰ ਵਿਸ਼ਾਲ ਰੂਪ ਦਿਤਾ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਣ ਸਮੇਂ (ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੇ ਸਨਮੁਖ ਹੁੰਦਿਆ) ਸਾਈਂ ਮੀਆਂ ਮੀਰ ਜੀ ਦੇ ਹੱਥੋਂ ਨੀਂਹ ਰਖਾ ਕੇ ਉਪ੍ਰੋਕਤ ਨਿਸ਼ਾਨਿਆਂ ਦੀ ਪੂਰਤੀ ਲਈ ਇਕ ਵੱਡੀ ਸਾਰੀ ਪੁਲਾਂਘ ਪੁੱਟੀ। ਜੋ ਸਦੀਵੀ ਸੰਸਾਰਕ ਸੁਖਾਂ ਦੁਖਾਂ ਦੇ ਸਾਥੀ ਰਹੇ। ਇਨ੍ਹਾਂ ਨੇ ਆਪਣੇ ਆਪ ਸਮਾਜਕ ਸੁਧਾਰ ਨਿਸ਼ਾਨਿਆਂ ਦੇ ਗਾਡੀ ਰਾਹ ਤੇ

ਚੱਲਣ ਵਾਲਿਆਂ ਦੀ ਸੰਗਤ ਵਧਾਉਣ ਵਿਚ ਪੂਰਾ ਪੂਰਾ ਸਾਥ ਦਿਤਾ। ਸੱਤਾ ਤੇ ਬਲਵੰਡ ਰਬਾਬੀ ਕੀਰਤਨੀਏ ਆਪ ਜੀ ਦੇ ਸੰਗੀ ਰਹੇ। ਨਵਾਬ ਵਜ਼ੀਰ ਖਾਂ ਗਵਰਨਰ ਲਾਹੌਰ ਅਨਿਕ ਸੇਵਕ ਸਨ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹੋਰਗੋਬਿੰਦ ਜੀ ਨੇ ਵੀ ਪਹਿਲੇ ਪੰਜਾਂ ਗੁਰੂਆਂ ਦੀ ਤੋਰੀ ਲੀਹ ਤੇ ਚਲਣ ਤੇ ਚਲਾਉਣ ਦੇ ਨੇਮਾਂ ਨੂੰ ਪ੍ਰਫੁਲਤ ਰਖਿਆ। ਅਬਦੁਲਾ ਤੇ ਬਾਬਕ ਰਬਾਬੀ ਕੀਰਤਨੀਏ ਸਨ। ਹਿੰਦੂਆਂ ਤੋਂ ਇਲਾਵਾ ਮੁਸਲਮਾਨ ਧਾਰਮਕ ਨੇਤਾ ਪੀਰਾਂ ਫਕੀਰਾਂ ਅਤੇ ਸੂਫੀਆਂ ਨਾਲ ਮਿਲਣ ਦੇ ਲਈ ਸਾਝਾਂ ਵਧਾਈਆਂ। ਸਾਈਂ ਮੀਆਂ ਮੀਰ, ਵਜ਼ੀਰ ਖਾਂ ਵਜ਼ੀਰ ਅਤੇ ਸਾਈਂ ਮੀਆਂ ਮੀਰ ਦੀ ਚੇਲੀ ਬੀਬੀ ਕੌਲਾਂ ਆਦਿ ਦਾ ਸਤਿਕਾਰ ਕੀਤਾ ਤੇ ਕੌਲਾਂ ਦੇ ਨਾਮ ਤੇ ਕੌਲਸਰ ਤਲਾ ਬਣਾ ਕੇ ਸਾਂਝਾਂ ਨੂੰ ਹੋਰ ਪੱਕਿਆ ਕੀਤਾ। ਪਠਾਣ ਦੇ ਯਤੀਮ ਬੱਚੇ ਪੈਂਦੇ ਖਾਂ ਨੂੰ ਪਾਲ ਪੋਸ ਕੇ ਨਿਰਾ ਜਵਾਨ ਹੀ ਨਹੀਂ ਕੀਤਾ ਸਗੋਂ ਨਾਮੀ ਪਹਿਲਵਾਨ ਬਣਾਇਆ। ਏਥੋਂ ਤਕ ਕਿ ਹਜ਼ੂਰ ਇਸ ਨੂੰ ਆਪ ਜੋਰ ਕਰਾਇਆ ਕਰਦੇ ਸੀ। ਆਪ ਜੀ ਨੇ ਭਵਿੱਖ ਨੂੰ ਦੇਖਦਿਆਂ ਆਪਣੇ ਸੰਗੀ ਸਾਥੀਆਂ ਵਿਚ ਜ਼ਾਬਰਾਂ ਨਾਲ ਲੋਹਾਂ ਲੈਣ ਦੀ ਸ਼ਕਤੀ ਵੀ ਪ੍ਰਦਾਨ ਕੀਤੀ। ਕੀਰਤਪੁਰ ਸਾਈਂ ਬੁਢਣਸ਼ਾਹ (ਜੋ ਬਾਬਾ ਨਾਨਕ ਜੀ ਦੇ ਦਰਸ਼ਨ ਪਹਿਲੇ ਕਰ ਚੁਕੇ ਸਨ) ਨਾਲ ਪਿਆਰ ਪੀਘਾਂ ਵਧਾਈਆਂ ਤੇ ਆਪਣੇ ਵੱਡੇ ਸਾਹਿਬਜ਼ਾਦੇ ਬਾਬੇ ਗੁਰਦਿੱਤੇ ਨੂੰ ਸਾਈਂ ਜੀ ਦੀ ਸੇਵਾ ਕਰਨ ਨੂੰ ਲਾਇਆ। ਸਾਈਂ ਬੁਢਣਸ਼ਾਹ ਨੇ ਗੁਰੂ ਨਾਨਕ ਰੂਪ ਜਾਣ ਕੇ ਅਮਾਨਤ ਰਖਿਆ ਦੁਧ ਬਾਬਾ ਗੁਰਦਿਤਾ ਜੀ ਨੂੰ ਪਿਆਇਆ। ਹਰਿਗੋਬਿੰਦਪੁਰੇ ਵਿਚ ਮੁਸਲਮਾਨਾਂ ਵਾਸਤੇ ਮਸਜਦ, ਹਿੰਦੂਆਂ ਵਾਸਤੇ ਮੰਦਰ ਮੁਸਾਫਰਾਂ ਵਾਸਤੇ ਇਕ ਵੱਡੀ ਸਰਾਂ ਬਣਵਾਈ ਸੀ। ਡਰੌਲੀ ਤੋਂ ਮੁਸਲਮਾਨ ਚੌਧਰੀ ਰਾਇ ਜੋਧ ਦੇ ਪਿੰਡ ਰਹੇ। ਮੁਗਲ ਫੌਜ ਨੇ ਗੁਰੂ ਜੀ ਤੇ ਅਚਾਨਕ ਹਮਲਾ ਕੀਤਾ ਤਾਂ ਰਾਇ ਜੋਧ ਤੇ ਉਸ ਦੀ ਇਕ ਹਜ਼ਾਰ ਫੌਜ ਨੇ ਗੁਰੂ ਜੀ ਦੀ ਮਦਦ ਕੀਤੀ।

ਸਤਵੇਂ ਗੁਰੂ ਨਾਨਕ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਉਪ੍ਰੋਕਤ ਪਿਤਾ ਪੁਰਖੀ ਨਿਯਮਾਂ ਦੀ ਪਾਲਨਾ ਕਰਦਿਆਂ ਕੀਰਤਪੁਰ ਵਿਖੇ ਪੀਰ ਬੁਢਣਸ਼ਾਹ ਦੀ ਸੰਗਤ ਤੇ ਉਹਨਾਂ ਦੇ ਉੱਤਰ ਅਧਿਕਾਰੀਆਂ ਨਾਲ ਮਿਲਵਰਤਨ ਬਣਾਈ ਰਖਿਆ। ਨਾਲ ਹੀ ਹੋਰ ਪੀਰਾਂ ਫਕੀਰਾਂ ਨਾਲ ਨਵੀਆਂ ਸਾਂਝਾਂ ਜੋੜੀਆਂ ਜਿਹਾ ਕਿ ਪੀਰ ਹਸਨਅਲੀ ਅਤੇ ਸ਼ੇਖ ਅਬੂ ਗੰਗੋਤੀ ਚਿਸਤੀ ਆਦਿ ਸਨ।

ਦਾਰਾ ਸ਼ਕੋਹ ਸ਼ਾਹਜ਼ਾਦਾ (ਜੋ ਪੀਰਾਂ ਫਕੀਰਾਂ ਦਾ ਮੇਲੀ ਸੂਫੀ ਖਿਆਲਾ ਦਾ ਸੀ) ਨਾਲ ਵੀ ਪ੍ਰੇਮ ਪਿਆਰ ਸੀ ਇਸ ਦੀ ਬੀਮਾਰੀ ਲਈ ਤਬੀਬਾਂ ਨੇ ਦੁਰਲਭ ਚੀਜ਼ਾ ਮੰਗੀਆਂ ਸਨ ਜੋ ਸੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਮੌਜੂਦ ਸਨ। ਸੱਤ ਤੋਲੇ ਦੀ ਹਰੜ, ਤੇ ਪੰਜ ਮਾਸੇ ਦੇ ਲੌਂਗ ਅਤੇ ਸੁਚੇ ਗਜ਼ ਮੋਤੀ ਸੁਨੇਹਾ ਆਉਣ ਤੇ ਝਟ ਭੇਜ ਦਿਤੇ ਸਨ। ਓਹ ਲੈ ਜਾਣ ਵਾਲੇ ਉਮਰਾਵ ਆਕਲਖਾਂ ਤੇ ਗੁਲਬੇਗ ਖਾਂ ਸਨ।

ਔਰੰਗਜ਼ੇਬ ਵਲੋਂ ਦਾਰਾ ਨੂੰ ਕਸ਼ਟ ਦੇਣ ਸਮੇਂ ਵੀ ਗੁਰੂ ਜੀ ਨੇ ਉਸ ਦੀ ਮਦਦ ਕੀਤੀ ਸੀ।

ਅਠਵੇਂ ਪਾਤਸ਼ਾਹ ਸਾਹਿਬ ਗੁਰੂ ਹਰਿਕ੍ਰਿਸ਼ਨ ਜੀ ਨੂੰ ਕੋਈ ਸਮਾਂ ਨਹੀਂ ਮਿਲਿਆ ਕਿਉਂ ਜੋ ਓਹ ਛੋਟੀ ਅਵਸਥਾ ਵਿਚ ਹੀ ਜੋਤੀ ਜੋਤ ਸਮਾਂ ਗਏ ਸਨ, ਫਿਰ ਵੀ ਦਿੱਲੀ ਵਿਚ ਗਿਆ ਕਈਆਂ ਪੀਰਾਂ, ਫਕੀਰਾਂ, ਹਾਜੀਆਂ ਅਤੇ ਕਾਜੀਆਂ ਦੇ ਮਨਾਂ ਨੂੰ ਮੋਹ ਲਿਆ ਸੀ।

ਨਾਵੇਂ ਗੁਰੂ ਤੇਗ ਬਹਾਦਰ ਜੀ ਨੇ ਤਾਂ ਬਹੁਤ ਸਾਰੇ ਮੁਸਲਮ ਵੀਰਾਂ ਨਾਲ ਗੋਸ਼ਟੀਆਂ ਕੀਤੀਆਂ ਪੀਰਾਂ ਫਕੀਰਾਂ ਅਲਾਹ ਦੇ ਪਿਆਰਿਆਂ ਨਾਲ ਵੀਚਾਰ ਵਟਾਂਦਰੇ ਕਰਕੇ ਆਪਣੇ ਸੰਗੀ ਬਣਾਏ ਅਤੇ ਥਾਂ ਥਾਂ ਜਾ ਕੇ ਮੇਲ ਮਿਲਾਪ ਵਧਾਇਆ ਜੇ ਉਹਨਾਂ ਦੇ ਸੰਗੀਆਂ ਦੀ ਗਿਣਤੀ ਕਰੀਏ ਤਾਂ ਔਖੀ ਹੈ ਹਾਂ ਉਹਨਾਂ ਵਿਚੋਂ ਕੁਝ ਕੁ ਸੰਗੀਆਂ ਦੇ ਨਾਮ ਦਰਜ ਕਰਦੇ ਹਾਂ। ਸੈਫੁਲਦੀਨ ਸੈਫ ਆਬਾਦੀ, ਮਹੁੰਮਦ ਬਖਸ਼ ਮਤੂਲ ਰਾਜਪੂਤ, ਸੱਯਦ ਹਸਨਅਲੀ ਆਗਰਾ, ਸਿਆਸਤਾ ਖਾਂ ਆਦਿ ਨਾਲ ਗੁਰੂ ਜੀ ਦਾ ਪਿਆਰ ਦਾ ਸਬੂਤ ਮੁਸਲਮ ਭਰਾਵਾਂ ਨੇ (ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ਉਪ੍ਰੰਤ ਜਦ ਭਾਈ ਜੈਤਾ ਜੀ ਜਦ ਗੁਰੂ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਲੈ ਜਾਣ ਸਮੇਂ) ਦਿਤਾ। ਓਹ ਭਾਈ ਜੈਤਾ ਜੀ ਦੇ ਰਸਤੇ ਦੇ ਬਿਸਰਾਮ ਅਸਥਾਨ ਹੁਣ ਤਕ ਗਵਾਹੀ ਦੇ ਰਹੇ ਹਨ। ਦਰਸਨ ਕਰੋ, ਕਿਲਾਨੌਲੋ ਖੇੜੀ ਸਬਜ਼ ਮੰਡੀ ਅੰਬਾਲਾ ਦੀ ਮਸਜਦ, ਨਾਭਾ ਸਾਹਿਬ ਪੀਰ ਦਰਗਾਹੀ ਸ਼ਾਹ ਸਾਹਿਬ ਦਾ ਅਸਥਾਨ।

ਦਸਵੇਂ ਪਾਤਸ਼ਾਹ ਜੀ ਨੇ ਤਾਂ "ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭ ਪਾਇਓ" ਨਿਰਾ ਕਿਹਾ ਹੀ ਨਹੀਂ ਸਗੋਂ ਇਸ ਉਪਰ ਆਪ ਜੀ ਨੇ ਲੰਮੇ ਕਦਮ ਪੁੱਟੇ, ਵਿਸ਼ਾਲ ਪਿੜ ਬਣਾਇਆ। ਆਪ ਜੀ ਨੇ ਨਿਯਮ ਬਧ ਪ੍ਰੇਮ ਦੀਆਂ ਵਾਗਾਂ ਢਿਲੀਆਂ ਛਡ ਦੂਰ ਦੂਰ ਦੇ ਚੱਕਰ ਲਾਏ। ਜਿਨ੍ਹਾਂ ਦੇ ਨਮੂਨੇ ਅਗਲੇ ਸਫਿਆਂ ਤੇ ਅੰਕਤ ਹੋਏ ਹੋਏ ਹਨ। ਪਾਠਕ ਆਪ ਪੜ੍ਹ ਕੇ ਅਨੰਦ ਮਾਣਨ।

ਦਾਸ- ਭਗਵਾਨ ਸਿੰਘ (ਗਿਆਨੀ)
ਸੁਤੰਤਰਤਾ ਸੰਗਰਾਮੀਆ।



# ਸਹਿਯੋਗੀਆਂ ਦੇ ਪੱਤਰ

ਵਿਸ਼ਵ ਸਿੱਖ ਕੌਂਸਿਲ- ਅਮਰੀਕਾ ਖੇਤ੍ਰ ਵਲੋਂ ਖਾਲਸਾ ਕਾਲਜ ਦੀ ਹੋਂਦ ਕਾਇਮ ਰੱਖਣ ਦਾ ਮਤਾ ਪਾਸ

ਵਿਸ਼ਵ ਸਿੱਖ ਕੌਂਸਿਲ- ਅਮਰੀਕਾਖੇਤ੍ਰ ਨੇ ਪੰਜਾਬ ਸਰਕਾਰ ਦੇ ਉਸ ਫੈਸਲੇ ਦੀ ਜ਼ੋਰਦਾਰ ਨਿਖੇਧੀ ਕੀਤੀ ਹੈ, ਜਿਸ ਤਹਿਤ 120 ਸਾਲ ਪੁਰਾਣੇ ਇਤਿਹਾਸਕ ਖਾਲਸਾ ਕਾਲਜ ਅੰਮ੍ਰਿਤਸਰ ਨੂੰ ਖਾਲਸਾ ਯੂਨੀਵਰਸਿਟੀ ਬਨਾਉਣ ਦਾ ਪ੍ਰਸਤਾਵ ਹੈ। ਇਸ ਵਿਰੁਧ ਵਿਸ਼ਵ ਸਿੱਖ ਕੌਂਸਿਲ- ਅਮਰੀਕਾ ਨੇ ਖਾਲਸਾ ਕਾਲਜ, ਅੰਮ੍ਰਿਤਸਰ ਦੇ ਦਰਜੇ ਨੂੰ ਜਿਉ ਦਾ ਤਿਉਂ ਬਰਕਰਾਰ ਰੱਖਣ ਦਾ ਮਤਾ ਪਾਸ ਕੀਤਾ ਹੈ।

ਵਿਸ਼ਵ ਸਿੱਖ ਕੌਂਸਿਲ- ਅਮਰੀਕਾ ਵਲੋਂ ਪਾਸ ਕੀਤੇ ਗਏ ਮਤੇ ਅਨੁਸਾਰ ਖਾਲਸਾ ਕਾਲਜ ਕੋਈ ਆਮ ਜਾਂ ਸਧਾਰਨ ਕਾਲਜਾਂ ਵਾਂਗ ਕਾਲਜ ਨਹੀਂ ਹੈ। ਇਸਦਾ ਆਪਣਾ ਨਿਵੇਕਲਾ ਇਤਿਹਾਸ ਅਤੇ ਵਿਰਸਾ ਹੈ ਜਿਸਨੂੰ ਹਰ ਹਾਲਤ ਵਿੱਚ ਸੰਭਾਲ ਕੇ ਰੱਖਣ ਦੀ ਜਰੂਰਤ ਹੈ। ਸਿੱਖ ਕੌਮ ਦੇ ਇਸ ਮਹਾਨ ਵਿਦਿਆ ਦੇ ਕੇਂਦਰ ਵਲੋਂ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਕੀਤੀ ਘਾਲਣਾ ਭੁਲਾਈ ਨਹੀਂ ਜਾ ਸਕਦੀ। ਇਸ ਕਾਲਜ ਨੇ ਸਿੱਖਾਂ ਵਿੱਚ ਬੌਧਿਕ ਜਾਗਰਿਤੀ ਲਿਆਂਦੀ ਸਿੱਖਾਂ ਨੂੰ ਆਪਣੀ ਵੱਖਰੀ ਪੰਥਕ ਹਸਤੀ ਅਤੇ ਅਡਰੀ ਕੌਮੀਅਤ ਦਾ ਅਹਿਸਾਸ ਕਰਵਾਇਆ। ਖਾਲਸਾ ਕਾਲਜ ਨੇ ਹੁਣ ਤਕ ਅਨਗਿਣਤ ਵਿਸ਼ਵ ਪੱਧਰ ਦੇ ਖਿਡਾਰੀ, ਸਾਹਿਤਕਾਰ, ਵਿਦਿਅਕ ਮਾਹਿਰ, ਵਿਦਵਾਨ ਅਤੇ ਜਰਨੈਲ ਪੈਦਾ ਕਰਕੇ ਸੰਸਾਰ ਨੂੰ ਅਵਲ ਦਰਜੇ ਦੀ ਵਿਦਿਅਕ ਸੰਸਥਾ ਹੋਣ ਦਾ ਨਿੱਗਰ ਸਬੂਤ ਦਿੱਤਾ ਹੈ।

ਖਾਲਸਾ ਕਾਲਜ, ਅੰਮ੍ਰਿਤਸਰ ਨੇ ਆਪਣੇ ਸੁਨਹਿਰੀ ਇਤਿਹਾਸ ਅਤੇ ਵਿਲੱਖਣ ਪ੍ਰਾਪਤੀਆਂ ਦੇ ਕਾਰਣ, ਸਿੱਖ ਜਗਤ ਵਿੱਚ ਇਕ ਨਵੇਕਲਾ ਸਥਾਨ ਬਣਾ ਲਿਆ ਹੈ, ਜਿਸਦੀ ਮਹਾਨਤਾ ਸ਼ਬਦਾਂ ਰਾਹੀਂ ਬਿਆਨ ਕਰਨੀ ਅਸੰਭਵ ਹੈ। ਇਹ ਕਾਲਜ ਲੋਕਾਂ ਦੀ ਆਰਥਕ ਸਹਾਇਤਾ ਅਤੇ ਵਿਅਕਤੀਗਤ ਭੂਮੀ ਭੇਟਾ ਨਾਲ ਸਥਾਪਿਤ ਕੀਤਾ ਗਿਆ ਸੀ ਅਤੇ ਇਸ ਨੂੰ ਯੂਨੀਵਰਸਿਟੀ ਬਨਾਉਣ ਬਾਰੇ ਉਨ੍ਹਾਂ ਦੀ ਕੋਈ ਵੀ ਸਲਾਹ ਮਸ਼ਵਰਾ ਨਾ ਲੈਣਾ ਕਿਸੇ ਕੋਝੀ ਸਾਜਿਸ਼ ਦਾ ਪ੍ਰਤੀਕ ਹੈ। ਵਿਸ਼ਵ ਸਿੱਖ ਕੌਂਸਿਲ- ਅਮਰੀਕਾ ਪੰਜਾਬ ਸਰਕਾਰ ਦੇ ਖਾਲਸਾ ਕਾਲਜ ਨੂੰ ਇਕ ਪ੍ਰਾਈਵੇਟ ਯੂਨੀਵਰਸਿਟੀ ਬਨਾਉਣ ਦੇ ਫੈਸਲੇ ਦਾ ਸ਼ਖਤ ਲਫ਼ਜਾਂ ਵਿੱਚ ਵਿਰੋਧ ਕਰਦੀ ਹੈ ਅਤੇ ਆਸ ਕਰਦੀ ਹੈ ਕਿ ਓਹ ਖਾਲਸਾ ਕਾਲਜ ਦੇ ਸੁਨਹਿਰੀ ਇਤਿਹਾਸ ਅਤੇ ਸਿੱਖ ਜਗਤ ਦੇ ਜਜ਼ਬੇ ਨੂੰ ਮੁੱਖ ਰਖਦੇ ਹੋਏ ਖਾਲਸਾ ਕਾਲਜ ਦੀ ਵੱਖਰੀ ਹੋਂਦ ਨੂੰ ਹਮੇਸ਼ਾ ਬਰਕਰਾਰ ਰੱਖਣਗੇ।

ਡਾ. ਤਰੁਣਜੀਤ ਸਿੰਘ
ਜਨਰਲ ਸੈਕਟਰੀ



ਪਰਮ ਸਤਿਕਾਰਯੋਗ ਵੀਰ ਸ. ਨਸੀਬ ਸਿੰਘ ਸੇਵਕ ਜੀਓ,
ਮੁੱਖ ਸੰਪਾਦਕ ਮਾਸਿਕ ਮੈਗਜ਼ੀਨ
"ਭਾਈ ਦਿੱਤ ਸਿੰਘ ਗਿਆਨੀ ਜੀ"
ਵਾਹਿਗੁਰੂ ਜੀ ਕੀ ਫ਼ਤਿਹ ਪ੍ਰਵਾਨ ਹੋਵੇ ਜੀ।

ਜਿਦਣ ਦਾ ਪੱਤ੍ਰਿਕਾ ਮਾਰਚ 2011 ਮੈਗਜ਼ੀਨ ਦਾ ਅੰਕ ਮਿਲਿਆ ਹੈ, ਇਵੇਂ ਭਾਸਿਆ ਹੈ ਕਿ ਲਗਨ ਵਾਲੇ ਗੁਰੂ-ਸੇਵਕਾਂ ਨੇ ਇਹ ਸ਼ੁਭ ਉਪਰਾਲਾ ਕੀਤਾ ਹੈ- ਨਿਸ਼ਕਾਮ ਤੇ ਨਿਡਰ ਸੇਵਕ ਇਸ ਦੇ ਚਾਲਕ ਹਨ ਤੇ ਮੇਰੇ ਸਮਰੱਥ ਗੁਰੂ ਨੇ ਇਨ੍ਹਾਂ ਨੂੰ ਨਿਭੈਤਾ ਤੇ ਨਿਡਰਤਾ ਦੀ ਬਖ਼ਸ਼ਿਸ਼ ਕੀਤੀ ਹੈ। ਗੁਰੂ ਮਹਾਰਾਜ ਆਪਣੇ ਸੇਵਕਾਂ ਨੂੰ ਅਤਿਅੰਤ ਸਫਲਤਾ ਬਖ਼ਸ਼ੇ ਤੇ ਢੱਠੀ ਹੋਈ ਸਿੱਖ ਕੌਮ ਜੇ ਜਾਗਰੂਪ ਹੋ ਸਕੇ। ਜਦ ਬਾਣੀ ਨੂੰ ਵਿਚਾਰਦਾ ਹਾਂ ਤਾਂ ਕੌਮ ਵਿਖੇ ਜਿਥੇ ਘੋਰ ਅੰਧਕਾਰ ਛਾਇਆ ਹੋਇਆ ਹੈ, ਗੁਰੂ ਮਹਾਰਾਜ ਜੀ ਨੇ ਆਪਣੇ ਸੇਵਕਾਂ ਨੂੰ ਉਤਸਕਤਾ ਬਖ਼ਸ਼ੀ ਹੈ ਕਿ ਸੁਤੀ ਤੇ ਨਿਘਰ ਚੁਕੀ ਕੌਮ ਨੂੰ ਸੁਚੇਤ ਕਰੋ। ਜਾਗਰੂਪ ਕਰੋ ਤਾਂ ਜੇ ਉਹ ਆਪਣੇ ਅਸਲੇ ਨੂੰ ਪਹਿਚਾਣ ਸਕੇ। ਮੈਨੂੰ ਮੈਗਜ਼ੀਨਾਂ ਦੇ ਕਈ ਸੰਪਾਦਕਾਂ ਤੋਂ ਸ਼ਿਕਾਇਤ ਹੈ ਕੀ?- ਕਿ ਧਰਮ ਨੂੰ ਜੀਵਨ ਤੋਂ ਅਲੱਗ ਸਮਝ ਕੇ ਉਸ ਲਈ ਯਤਨ ਕਰਵਾਇਆ ਜਾਂਦਾ ਹੈ- ਹਾਲਾਂ ਕਿ ਧਰਮ ਜੀਵਨ ਢੰਗ ਹੈ।

ਧਰਮੀ ਬੰਦਾ ਕੌਣ ਹੈ-

ਜਿਸਦੇ ਦਰਸ਼ਨ ਕਰਦਿਆਂ ਧਰਮ ਚੇਤੇ ਆਵੇ।

ਗੁਰੂ ਕਾ ਸਿੱਖ ਕੌਣ ਹੈ-

ਜਿਸਦੇ ਦਰਸ਼ਨ ਕਰਦਿਆਂ ਗੁਰੂ ਚੇਤੇ ਆਵੇ।

ਸੰਤ ਕੌਣ ਹੈ-

ਜਿਸਦੇ ਦਰਸ਼ਨ ਕੀਤਿਆਂ ਰੱਬ ਚੇਤੇ ਆਵੇ।

ਸਿਖੀ ਕੀ ਹੈ-

ਮਨੁਖਤਾ ਨੂੰ ਚਲਨ ਦੀ ਘਾੜਤ ਦੁਆਰਾ ਉਚਾ ਚੁਕਣ ਦਾ ਇੱਕ ਸਾਧਨ।

ਗੁਰ ਸਿਖੀ ਦਾ ਕਰਮ ਏਹੁ-

ਗੁਰ ਫੁਰਮਾਏ ਗੁਰਸਿੱਖ ਕਰਣਾਂ। (ਭਾਈ ਗੁਰਦਾਸ ਜੀ)

ਸਿਖੀ ਹੈ ਬਲਵਾਨ ਕਰਨਾ ਸੁਰਤ ਨੂੰ-

ਚੜ੍ਹਦੀ ਕਲਾ ਨਿਵਾਸ ਸਦਾ ਹੀ ਰਖਣਾ। (ਭਾਈ ਵੀਰ ਸਿੰਘ ਜੀ)

ਪਿਛਲੇ ਸਮਿਆਂ ਵਿਚ ਸਿੱਖ ਕੌਮ ਦੀ ਦਸ਼ਾ ਕੀ ਸੀ:-

ਸੌਦੇ ਸਾਡੇ ਸਿਰਾਂ ਦੇ ਹੁੰਦੇ ਰਹੇ ਹਮੇਸ਼,<br>
ਫਿਰ ਵੀ ਅਸੀਂ ਮੁਕੇ ਨਹੀਂ ਸਾਡੀ ਕਮਾਲ ਵੇਖ।<br>
ਜੈਕਾਰ ਜੀਓ ਧਰਮੀਆਂ ਥਾ,<br>
ਪਾਪੀ ਕਉ ਡੰਡ ਦੀ ਓਇ॥ (ਪੰਨਾ-89)

(ਬਾਕੀ ਅਗਲੇ ਅੰਕ 'ਚ)

ਗਿਆਨੀ ਸੁਜਾਨ ਸਿੰਘ<br>
ਦਿੱਲੀ

ਮੁੱਖ ਸੰਪਾਦਕ<br>
ਸ ਨਸੀਬ ਸਿੰਘ ਸੇਵਕ ਜੀ<br>
ਸਤਿ ਸ੍ਰੀ ਅਕਾਲ

ਆਪ ਜੀ ਵੱਲੋਂ ਸਿੱਖ ਕੌਮ ਨੂੰ ਉਜਾਗਰ ਕਰਨ ਲਈ ਮਾਰਿਆ ਜਾ ਰਿਹਾ ਹੰਭਲਾ "ਭਾਈ ਦਿੱਤ ਸਿੰਘ ਪੱਤ੍ਰਿਕਾ" ਜਰੀਏ ਵਿਸ਼ੇਸ਼ ਤੌਰ ਤੇ ਹਰ ਮਹੀਨੇ ਪੜ੍ਹਨ ਨੂੰ ਮਿਲ ਰਿਹਾ ਹੈ, ਧੰਨਵਾਦ। ਆਪ ਨੇ ਵੇਲੇ ਸਿਰ ਜੋ ਕੌਮ ਨੂੰ ਅਗਵਾਈ ਦਿੱਤੀ ਹੈ, ਕਾਬਿਲੇ ਗੌਰ ਹੈ।

ਆਪ ਜੀ ਦੇ ਕੀਤੇ ਜਾ ਰਹੇ ਉਪਰਾਲੇ ਦੇ ਅਧਾਰ ਤੇ ਆਪ ਜੀ ਨੂੰ ਬੇਨਤੀ ਕਰਦੇ ਹਾਂ ਕਿ ਭਾਈ ਦਿੱਤ ਸਿੰਘ ਪੱਤ੍ਰਿਕਾਂ ਦੀ ਦਿੱਖ ਨੂੰ ਸਿੱਖ ਧਰਮ ਤੋਂ ਅਡਰੀ ਨਾ ਕੀਤੀ ਜਾਵੇ। ਦੁਨੀਆਂ ਵਿੱਚ ਚੰਗਾ ਕੰਮ ਕਰਨ ਵਾਲਿਆ ਦੀ ਹੌਸਲਾ ਹਫਜਾਈ ਕਰਨੀ ਮਾੜੀ ਗੱਲ ਨਹੀਂ ਹੈ। ਫਿਰ ਜਿਸ ਤਰ੍ਹਾਂ ਤੁਸੀਂ ਮੁੱਖ ਪੰਨਾ ਕ੍ਰਿਕਟ ਦੇ ਹਵਾਲੇ ਕੀਤਾ ਹੈ। ਧਰਮ ਨਾਲ ਮੇਲ ਨਹੀਂ ਖਾਦਾਂ। ਗੁਰਬਾਣੀ ਦੇ ਮੁੱਖ ਵਾਕ ਅਨੁਸਾਰ "ਜਉ ਤਉ ਪ੍ਰੇਮ ਖੇਲਣ ਕਾ ਚਾਉ" ਸਿੱਖ ਕੌਮ ਦੀਆਂ ਖੇਡਾਂ ਚੜ੍ਹਦੀ ਕਲਾ ਵਿੱਚ ਵਿਚਰ ਕੇ ਜ਼ੁਲਮ ਦਾ ਨਾਸ਼ ਕਰਨਾ ਹੈ, ਨਾਂ ਕਿ ਪੈਸੇ ਪਿੱਛੇ ਦੌੜਨਾ। ਆਸ਼ਾ ਕਰਦੇ ਹਾਂ ਕਿ ਸਿੱਖ ਧਰਮ ਨੂੰ ਨਿਗਗਲਣ ਲਈ ਤਿਆਰ ਬੈਠਾ ਸਮੇਂ ਦੇ ਅਜਗਰ ਨੂੰ ਜਰੂਰ ਦੇਖਿਆ ਜਾਵੇ,ਤਾਂ ਕਿ ਇਸ ਅਮੀਰ ਪੁਣੇ ਦੀ ਲਿਸ਼ਕੋਰਾਂ ਵਿੱਚ ਸਾਡਾ ਇਤਿਹਾਸ ਕਿਧਰੇ ਗੁੰਮ ਹੀ ਨਾ ਜਾਵੇ।

ਧੰਨਵਾਦ।



ਦਲਜੀਤ ਸਿੰਘ ਪੂਹਲੀ (ਬਠਿੰਡਾ)<br>
9217218874

ਸਤਿਕਾਰਯੋਗ ਸ. ਨਸੀਬ ਸਿੰਘ ਸੇਵਕ ਜੀਓ,<br>
ਗੁਰੂ ਫਤਿਹ।

ਅਗਲਾ ਮਹੀਨਾ ਜੂਨ ਦਾ ਆ ਰਿਹਾ ਹੈ 3 ਜੂਨ 84 ਤੋਂ ਅੱਤਵਾਦ ਦਾ ਦੌਰ ਸ਼ੁਰੂ ਹੋਇਆ। ਇਸ ਲਈ ਆਪਣੀਆਂ 2 ਗਜ਼ਲਾਂ ਅੱਤਵਾਦ ਦੇ ਦਿਨਾਂ ਨੂੰ ਬਿਆਨਦੀਆਂ ਭੇਜ ਰਿਹਾ ਹਾਂ। ਤੁਸੀਂ ਭਾਈ ਦਿੱਤ ਸਿੰਘ ਦੀ ਲੀਹ ਨੂੰ ਅੱਗੇ ਤੋਰਦਿਆਂ ਉਸਦੇ ਨਾਂ ਤੇ ਜੋ ਭਾਈ ਦਿੱਤ ਸਿੰਘ ਪੱਤ੍ਰਿਕਾ ਸ਼ੁਰੂ ਕੀਤੀ ਹੈ ਇਹ ਬਹੁਤ ਨੇਕੀ ਦਾ ਕੰਮ ਕੀਤਾ ਹੈ।ਅੱਜ ਦੇ ਇਸ ਯੁੱਗ ਵਿੱਚ ਇਸਦੀ ਥੋੜ ਸੀ। ਤੁਹਾਡੇ ਇਸ ਉੱਦਮ ਦੀ ਸ਼ਬਦਾਂ 'ਚ ਪ੍ਰਸੰਸਾ ਤਾਂ ਕੀਤੀ ਨਹੀਂ ਜਾ ਸਕਦੀ ਫਿਰ ਵੀ ਕਰ ਰਿਹਾ ਹਾਂ। ਵਾਹਿਗੁਰੂ ਤੁਹਾਨੂੰ, ਸਮੂਹ ਪ੍ਰਵਾਰ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਪਰਿਵਾਰ ਨੂੰ ਚੜ੍ਹਦੀਆਂ ਕਲਾਂ ਬੱਖਸ਼ੇ। ਇਹ ਮੇਰੇ ਅੰਦਰੋਂ ਆਈ ਅਸੀਸ ਹੈ। ਕਾਫੀ ਸਮੇਂ ਤੋਂ ਪੱਤ੍ਰਿਕਾ ਭੇਜ ਰਹੇ ਹੋ। ਮੇਰਾ ਨਾਂ ਤੁਸੀ ਚਰਨਜੀਤ ਸੀਚੇਵਾਲਵੀ ਲਿਖ ਰਹੇ ਹੋ ਜੇ ਕਿ ਚਰਨ ਸੀਚੇਵਾਲਵੀ ਹੈ ਅੱਗੇ ਤੋਂ ਕ੍ਰਿਪਾ ਕਰਕੇ ਉਪਰੋਕਤ ਨਾਂ ਤੇ ਐਡਰੈਸ ਸੋਧ ਕੇ ਪੱਤ੍ਰਿਕਾ ਭੇਜਣਾ ਜੀ। ਮਿਹਰਬਾਨੀ ਹੋਵੇ ਜੀ।

ਮੋਹ ਤੇ ਸਤਿਕਾਰ ਸਹਿਤ।



ਚਰਨ ਸੀਚੇਵਾਲਵੀ<br>
9888802323

ਪਿਆਰੇ ਵੀਰ ਨਸੀਬ ਸਿੰਘ ਸੇਵਕ ਜੀ,
ਸਤਿ ਸ੍ਰੀ ਅਕਾਲ,

ਅੱਜ ਫਿਰੋਜ਼ਪੁਰ ਦੇ ਰਹਿ ਚੁੱਕੇ ਡਿਪਟੀ ਕਮਿਸ਼ਨਰ ਅਤੇ ਕਮਿਸ਼ਨਰ ਫਿਰੋਜ਼ਪੁਰ ਡਵੀਜ਼ਨ ਸ. ਕੁਲਬੀਰ ਸਿੰਘ ਸਿਧੂ, IAS Retd ਹੋਰਾਂ ਭਾਈ ਢਿੱਤ ਸਿੰਘ ਪੱਤ੍ਰਿਕਾ ਵਿਚੋਂ ਮੇਰੇ ਵਿਅੰਗ ਟੋਟਕੇ ਪੜ੍ਹਕੇ ਲਗਪਗ ਦੋ ਵਾਰ 15-15 ਮਿੰਟ ਗੱਲ ਫੋਨ ਤੇ ਕੀਤੀ। ਉਹਨਾਂ ਨੇ ਇਹ ਟੋਟਕੇ ਬੇਹੱਦ ਪਸੰਦ ਕੀਤੇ। ਲੰਬੀ ਸਾਹਿਤਿੱਕ ਵਿਚਾਰ ਉਹਨਾਂ ਨਾਲ ਹੋਈ। ਮੈਨੂੰ ਪਰਚਾ ਅੱਜ ਦੀ ਡਾਕ ਤੋਂ ਮਿਲਿਆ ਹੈ। ਸਿਹਤ ਵਿੱਚ ਕੁਛ ਖਰਾਬੀ ਰਹੀ ਹੈ ਦੋ ਕੁ ਦਿਨਾਂ ਤੋਂ। ਤਾਂ ਵੀ ਪੱਤ੍ਰਿਕਾ ਨਾਲ ਆਂਪਣੀ ਪ੍ਰਤੀਬੱਧਤਾ ਕਾਰਨ ਕੁੱਝ ਟੋਟਕੇ ਹੋਰ ਭੇਜ ਰਿਹਾ ਹਾਂ, ਉਹਨਾਂ ਦੇ ਕਥਨ ਮੁਜਬ ਇਹ ਵਿਅੰਗ ਟੋਟਕੇ ਨਹੀਂ, ਸਗੋਂ ਸੱਚ ਟੋਟਕੇ ਹਨ। ਤੁਹਾਡੀ, ਸਮੂਹ ਪਰਿਵਾਰ ਦੀ ਤੇ ਪੱਤ੍ਰਿਕਾ ਦੀ ਚੜ੍ਹਦੀ ਕਲਾ ਦੀ ਕਾਮਨਾ ਕਰਦਾ ਹਾਂ।

ਹਿਤੂ,
ਪ੍ਰੋ. ਜਸਵੰਤ ਸਿੰਘ ਕੈਲਵੀ

ਗੁਰਮੁੱਖ ਪਿਆਰੇ ਜੀਓ,
ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ॥

ਗੁਰਮਤਿ ਪ੍ਰਸਾਰ ਸੇਵਾ ਸੁਸਾਇਟੀ (ਰਜਿ.) ਚੰਡੀਗੜ੍ਹ ਪਿਛਲੇ ਕਈ ਸਾਲਾਂ ਤੋਂ ਪੜ੍ਹੇ ਲਿਖੇ ਗੁਰਸਿੱਖ ਨੌਜਵਾਨਾਂ ਨੂੰ ਗੁਰਮਤਿ ਦੀ ਟ੍ਰਨਿੰਗ ਦੇ ਕੇ ਗੁਰਮਤਿ ਪ੍ਰਸਾਰ ਸੇਵਕ ਵਜੋਂ ਸੇਵਾ ਤੇ ਲਗਾਉਂਦੀ ਹੈ ਜਿਹੜੇ ਦੂਰ ਦੂਰ ਤੱਕ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਦਾ ਕਾਰਜ ਕਰ ਰਹੇ ਹਨ। ਸਾਲ 2011-2013 ਦੇ ਬੈਚ ਲਈ ਗੁਰਮਤਿ ਪ੍ਰਸਾਰ ਸਿਖਿਆਰਥੀਆਂ ਦੀ ਭਰਤੀ ਦਾ ਨੋਟਿਸ ਇਸ ਪੱਤਰ ਦੇ ਨਾਲ ਭੇਜ ਰਹੇ ਹਾਂ। ਆਪ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਆਪ ਜੀ ਜੂਨ ਮਹੀਨੇ ਦੇ ਮੈਗਜ਼ੀਨ ਵਿਚ ਇਸ ਨੂੰ ਛਾਪ ਕੇ ਕ੍ਰਿਤਾਰਥ ਕਰੋ ਜੀ।

ਧੰਨਵਾਦ ਸਹਿਤ।

ਆਪ ਦਾ ਦਾਸ
ਨਰਿੰਦਰ ਬੀਰ ਸਿੰਘ
ਜਨਰਲ ਸਕਤਰ।

ਪਰਮ ਸਤਿਕਾਰਯੋਗ
ਮੁੱਖ ਸੰਪਾਦਕ ਸਾਹਿਬ ਜੀਓ,
ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ।

ਪਿਛਲੇ ਅੰਕ ਵਿੱਚ ਰਚਨਾ ਛਾਪਣ ਲਈ ਆਪ ਜੀ ਦਾ ਤਹਿ ਦਿਲੋਂ ਸ਼ੁਕਰੀਆ ਅਦਾ ਕਰਦਾ ਹਾਂ। ਤੁਹਾਡੀ ਬਹੁਤ ਹੀ ਹਰਮਨ ਪਿਆਰਾ ਪੱਤ੍ਰਿਕਾ ਲਈ ਦੋ ਹੋਰ ਰਚਨਾਵਾਂ ਭੇਜ ਰਿਹਾ ਹਾਂ। ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਛਾਪਣ ਦਾ ਯਤਨ ਕਰੋਗੇ। ਰਚਨਾਵਾਂ ਲੰਬੀਆਂ ਜਾਪਣ ਤਾਂ ਤੁਸੀਂ ਆਪਣੀ ਮਰਜ਼ੀ ਅਨੁਸਾਰ ਬੰਦ ਘੱਟ ਕਰ ਸਕਦੇ ਹੋ। ਇਤਿਹਾਸ ਅਮੀਰ ਵਿਰਸੇ ਅਤੇ ਸਭਿਆਚਾਰ ਦੀ ਸ਼ਾਨਦਾਰ ਸੇਵਾ ਲਈ ਆਪ ਜੀ ਦਾ ਅਤੇ ਤੁਹਾਡੇ ਸਹਿਯੋਗੀਆਂ ਦਾ ਦੇਸ਼ ਪ੍ਰੇਮੀ ਲੋਕਾਂ ਵੱਲੋਂ ਦਿਲ ਦੀਆਂ ਗਹਿਰਾਈਆਂ ਵਿੱਚੋਂ ਧੰਨਵਾਦ ਕਰਦਾ ਹਾਂ ਅਤੇ ਮੁਬਾਰਕਬਾਦ ਭੇਜਦਾ ਹਾਂ। ਤੁਸੀਂ ਸਾਰੀ ਟੀਮ ਬਹੁਤ ਮਹਾਨ ਹੋ। ਤੁਹਾਨੂੰ ਸਭ ਨੂੰ ਇੱਕ ਵੇਰ ਫਿਰ ਪੂਰਨ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ ਬੁਲਾਉਂਦਾ ਹਾਂ

ਸ਼ੁਭ ਚਿੰਤਕ
ਅਮਰੀਕ ਸਿੰਘ ਤਲਵੰਡੀ
9463542896

ਸਤਿਕਾਰਯੋਗ ਸੰਪਾਦਕ ਸਾਹਿਬ
ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ॥

ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਦਾਸ ਦਾ ਲੇਖ "ਬਾਲਾਂ ਨੂੰ ਮਜ਼ਦੂਰੀ ਨਹੀਂ ਸਿੱਖਿਆ ਦੀ ਲੋੜ" ਪ੍ਰਕਾਸ਼ਿਤ ਕਰਨ ਲਈ ਕੋਟਿ ਕੋਟਿ ਧੰਨਵਾਦ।

ਹੋ ਸਕੇ ਤਾਂ ਮੈਨੂੰ ਇਸ ਪੱਤ੍ਰਿਕਾ ਦੀ ਇੱਕ ਕਾਪੀ ਜ਼ਰੂਰੀ ਭੇਜਣ ਦੀ ਕ੍ਰਿਪਾਲਤਾ ਕਰਨਾ ਜੀ।

ਧੰਨਵਾਦ
ਪ੍ਰੋ. ਅਰੁਣਜੀਤ ਸਿੰਘ ਟਿਵਾਣਾ
ਪਟਿਆਲਾ।

# ਪੰਨਾ---ਖ਼ਬਰਸਾਰ--ਦਾ

## ਸਰਦਾਰਨੀ ਸੁਰਿੰਦਰ ਕੌਰ ਬਾਦਲ ਦੀ ਮੌਤ ਤੇ ਦੁੱਖ ਦਾ ਪ੍ਰਗਟਾਵਾ

ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਧਰਮ ਪਤਨੀ ਸਰਦਾਰਨੀ ਸੁਰਿੰਦਰ ਕੌਰ ਬਾਦਲ 24 ਮਈ 2011 ਨੂੰ ਤਕਰੀਬਨ 2 ਵਜੇ ਅਕਾਲ ਚਲਾਣਾ ਕਰ ਗਏ ਸਨ। ਇਸ ਅਤਿ ਦੁੱਖਾਂ ਦੀ ਘੜੀ ਵਿਚ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਉਹਨਾਂ ਦੀ ਮੌਤ ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ। ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਵਾਹਿਗੁਰੂ ਉਹਨਾਂ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਣ ਤੇ ਪਿਛੇ ਪਰਿਵਾਰ, ਸਾਕ-ਸਬੰਧੀਆਂ ਆਦਿ ਨੂੰ ਭਾਣਾ ਮੰਨਣ ਦਾ ਬੱਲ ਬਖਸ਼ੇ।

## ਓਸਾਮਾ-ਬਿਨ ਲਾਦੇਨ ਮਾਰਿਆ ਗਿਆ

1 ਮਈ ਦੀ ਰਾਤ ਨੂੰ, ਪਾਕਿਸਤਾਨ ਵਿੱਚ ਐਬਟਾਬਾਦ ਰਹਿ ਰਹੇ ਅੰਤਰ ਰਾਸ਼ਟਰੀ ਅਤਵਾਦੀ ਓਸਾਮਾ ਬਿਨ ਲਾਦੇਨ, ਅਮਰੀਕਾ ਵੱਲੋਂ ਕੀਤੇ ਗੁਰੀਲੇ ਯੁੱਧ ਵਿੱਚ ਮਾਰਿਆ ਗਿਆ। ਅਮਰੀਕਾ ਦੇ ਰਾਸ਼ਟਰਪਤੀ ਉਬਾਮਾ ਦੇ ਹੁਕਮਾਂ ਮੁਤਾਬਿਕ ਬਹੁਤ ਹੀ ਗੁਪਤ, ਪਰ ਫੁਰਤੀਲੇਪਣ ਨਾਲ ਲਾਦੇਨ ਦੀ ਰਹਾਇਸ਼ ਤੇ ਹਮਲਾ ਕਰਕੇ ਤਕਰੀਬਨ 40 ਮਿੰਟਾਂ ਵਿੱਚ ਸਭ ਕੁਝ ਕਰ-ਕਰਾ ਕੇ ਲਾਦੇਨ ਦੀ ਲਾਸ਼ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ ਗਿਆ। ਪਾਕਿਸਤਾਨ ਨੂੰ ਇਸ ਦੀ ਭਿਣਕ ਵੀ ਨਹੀਂ ਪੈਣ ਦਿੱਤੀ। ਇਹ ਸਾਰੀ ਕਾਰਵਾਈ ਉਬਾਮਾ ਨੇ ਦਫਤਰ ਵਿੱਚ ਬੈਠ ਕੇ ਉਸਨੇ ਆਪਣੇ ਕੁਝ ਖਾਸ ਸਾਥੀਆਂ ਨਾਲ ਅੱਖੀਂ ਵੇਖੀ। ਚਿਰਾਂ ਤੋਂ ਲਾਦੇਨ ਦੀ ਜਿੰਦੇ ਜਾਂ ਮਰੇ ਦੀ ਭਾਲ ਵਿੱਚ ਸੀ ਅਮਰੀਕਾ। ਆਖਰ ਉਬਾਮਾ ਨੇ ਇਹ ਸਫਲਤਾ ਪ੍ਰਾਪਤ ਕਰਕੇ ਪੂਰੀ ਦੁਨੀਆਂ ਨੂੰ ਆਪਣੀ ਸੂਝਬੂਝ ਤੇ ਬਹਾਦਰੀ ਦਾ ਅਹਿਸਾਸ ਕਰਵਾ ਦਿੱਤਾ ਹੈ ਤੇ ਮਜ਼ਬੂਤ ਰਾਸ਼ਟਰਪਤੀ ਵਜੋਂ ਆਪਣੀ ਦਿੱਖ ਪੇਸ਼ ਕਰਨ ਵਿੱਚ ਸਫਲ ਰਿਹਾ ਹੈ।

## ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਸਜਾ ਮੁਆਫੀ ਤੇ ਦੁਬਾਰਾ ਵਿਚਾਰ ਕੀਤਾ ਜਾਵੇ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਭਾਰਤ ਦੇ ਰਾਸ਼ਟਰਪਤੀ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹੈ ਕਿ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਰਹਿਮ ਦੀ ਅਪੀਲ ਤੇ ਦੁਬਾਰਾ ਵਿਚਾਰ ਕੀਤਾ ਜਾਵੇ।

## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ। ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਲਈ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

*ਮੁੱਖ ਸੰਪਾਦਕ*

# ਪੱਤ੍ਰਿਕਾ ਨਾਲ ਜੁੜੇ ਕੁਝ ਖਾਸ ਲੇਖਕ ਤੇ ਕਵੀ



ਸ. ਅਮਰੀਕ ਸਿੰਘ ਸ਼ੇਰਖਾਂ



ਪ੍ਰੋ. ਅਰੁਣਜੀਤ ਸਿੰਘ ਟਿਵਾਣਾ



ਸ ਅਵਤਾਰ ਸਿੰਘ ਤੁੰਗਵਾਲੀ



ਸ. ਰਣਜੀਤ ਸਿੰਘ ਅਜ਼ਾਦ ਕਾਂਝਲਾ









ਬੱਚਿਆਂ ਦੇ ਪਹਿਲੇ ਕਵੀ ਦਰਬਾਰ ਦੀਆਂ ਝਲਕੀਆਂ

## ਸਵ: ਬੀਬੀ ਸੁਰਿੰਦਰ ਕੌਰ ਬਾਦਲ



ਸਰਦਾਰਨੀ ਸੁਰਿੰਦਰ ਕੌਰ ਬਾਦਲ (ਸੁਪਤਨੀ ਮੁੱਖ ਮੰਤਰੀ ਪੰਜਾਬ, ਸ. ਪ੍ਰਕਾਸ਼ ਸਿੰਘ ਬਾਦਲ) ਜੋ 24 ਮਈ 2011 ਨੂੰ ਅਕਾਲ ਚਲਾਣਾ ਕਰ ਗਏ ਹਨ। ਸ੍ਰੀਮਤੀ ਬਾਦਲ ਇੱਕ ਪੜ੍ਹੀ ਲਿਖੀ, ਬਹੁਤ ਸੂਝਵਾਨ ਔਰਤ ਸੀ ਜਿਸ ਨੇ ਆਪਣੇ ਪਤੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਹਮੇਸ਼ਾ ਸਿਆਸਤ ਦੀਆਂ ਪੁਲਾਘਾਂ ਪੁੱਟਦਿਆਂ ਡੱਟਕੇ ਸਾਥ ਦਿਤਾ। ਭਾਵੇਂ ਉਹ ਖੁੱਲ੍ਹੇ ਤੌਰ ਤੇ ਸਿਆਸਤ ਦੇ ਪਿੜ ਵਿੱਚ ਨਹੀਂ ਉਤਰੇ, ਪਰ ਉਹਨਾਂ ਦੀ ਅੰਦਰਖਾਤੇ ਸੁਯੋਗ ਅਗਵਾਈ ਹਮੇਸ਼ਾ ਹੀ ਪੰਜਾਬ ਦੀ ਸਿਆਸਤ ਤੇ ਸ. ਬਾਦਲ ਨੂੰ ਮਿਲਦੀ ਰਹੀ ਹੈ। ਬਾਦਲ ਪਰਿਵਾਰ ਨੂੰ ਹੁਣ ਇਹ ਘਾਟਾ ਹਮੇਸ਼ਾ ਖਟਕਦਾ ਰਹੇਗਾ।

Registration No. R.N.I CHAPUN/2010/33423 P.O REGD. NO CHD/144/2011-13

